ੴ ਸਤਿਗੁਰ ਪ੍ਰਸਾਦਿ ॥

# ਸ਼ੇਰ ਦਿਲ ਸੁਰਿੰਦਰ ਸਿੰਘ ਸੋਢੀ

ਲੇਖਕ :
ਮਨਿੰਦਰ ਸਿੰਘ ਬਾਜਾ




ਪੁਸਤਕ ਮਿਲ ਦਾ ਪਤਾ :
**ਗੁਰਮਤਿ ਪੁਸਤਕ ਭੰਡਾਰ** (31 ਨੰਬਰ ਵਾਲੇ)
154, ਘੰਟਾ ਘਰ ਮਾਰਕੀਟ, ਸਕੂਟਰ ਸਟੈਂਡ ਦੇ ਉੱਪਰ,
ਅੰਮ੍ਰਿਤਸਰ। ਫੋਨ : 2558302

# ਸਮਰਪਣ

ਸਿੱਖ ਸੰਘਰਸ਼ ਦੇ
ਅਮਰ ਸ਼ਹੀਦਾਂ
ਨੂੰ

ੴ ਸਤਿਗੁਰ ਪ੍ਰਸਾਦਿ ॥

## ਦਮਦਮੀ ਟਕਸਾਲ ਦਾ ਨਲੂਆ ਸਿਰਦਾਰ

# ਸ਼ਹੀਦ ਸੁਰਿੰਦਰ ਸਿੰਘ ਸੋਢੀ

ਸ਼ਹੀਦ ਸਿਰਦਾਰ ਸੁਰਿੰਦਰ ਸਿੰਘ ਸੋਢੀ ਦਾ ਨਾਂਅ ਸਿੱਖ ਸੰਘਰਸ਼ ਵਿਚ ਬਹੁਤ ਉੱਚਾ ਹੈ ਅਤੇ ਬੜੇ ਫ਼ਖ਼ਰ ਨਾਲ ਲਿਆ ਜਾਂਦਾ ਹੈ। ਸ਼ਹੀਦ ਸਿਰਦਾਰ ਸੁਰਿੰਦਰ ਸਿੰਘ ਸੋਢੀ ਦਾ ਨਾਂ ਲੈਂਦਿਆਂ ਬੇਹੱਦ-ਸੋਹਣੇ, ਸੁੰਦਰ, ਸਿੱਖੀ ਸਰੂਪ ਵਾਲੇ ਗੱਭਰੂ ਦੀ ਤਸਵੀਰ ਅੱਖਾਂ ਸਾਹਮਣੇ ਆ ਜਾਂਦੀ ਹੈ। ਸਿਰਦਾਰ ਸੋਢੀ ਸੋਹਣਾ ਤਾਂ ਹੈ ਹੀ ਸੀ, ਸਿੱਖ ਕੌਮ ਦੀ ਆਜ਼ਾਦੀ ਦੇ ਸੰਘਰਸ਼ ਵਿਚ ਉਸ ਨੇ ਅਜਿਹੇ ਸੂਰਬੀਰਤਾ ਤੇ ਦਲੇਰਾਨਾ ਖਾੜਕੂ ਕਾਰਨਾਮੇ ਕਰ ਵਿਖਾਏ ਕਿ ਜਿਸ ਦੀ ਸਾਧਾਰਨ ਮਨੁੱਖ ਕਲਪਨਾ ਵੀ ਨਹੀਂ ਕਰ ਸਕਦਾ। ਉਹ ਜੁਝਾਰੂ ਸਿੰਘਾਂ ਦੇ ਕਾਫ਼ਲੇ ਦਾ ਸਿਰਦਾਰ ਖਾੜਕੂ ਜਰਨੈਲ ਸੀ। ਸੰਤ ਜਰਨੈਲ ਸਿੰਘ ਜੀ ਖ਼ਾਲਸਾ ਭਿੰਡਰਾਂਵਾਲਿਆਂ ਦਾ ਨਿਕਟਵਰਤੀ ਸੱਜੀ ਬਾਂਹ ਸੀ। ਹਿੰਦ ਹਕੂਮਤ ਵਾਸਤੇ ਸਿਰਦਾਰ ਸੁਰਿੰਦਰ ਸਿੰਘ ਸੋਢੀ, ਸੰਤ ਜਰਨੈਲ ਸਿੰਘ ਭਿੰਡਰਾਂਵਾਲਿਆਂ ਜਿੰਨਾ ਹੀ ਖ਼ਤਰਨਾਕ ਸੀ। ਸੋਢੀ ਸਿਰਦਾਰ ਦੇ ਫ਼ੌਲਾਦੀ ਸਰੀਰ ਅੰਦਰ ਬੱਬਰ ਸ਼ੇਰ ਵਰਗਾ ਦਿਲ ਸੀ। ਸਿਰਦਾਰ ਹਰੀ ਸਿੰਘ ਨਲੂਆ ਵਰਗੀ ਬਹਾਦਰੀ ਅਤੇ ਸਿੱਖੀ ਦਾ ਜਜ਼ਬਾ ਸੀ। ਸਿੱਖੀ ਦੇ ਦੁਸ਼ਮਣਾਂ ਦੇ ਦਿਲਾਂ ਉੱਤੇ ਉਸ ਦੀ ਜਾਂਬਾਜ਼ੀ ਦਾ ਭੈ ਛਾਇਆ ਹੋਇਆ ਸੀ। ਸਿਰਦਾਰ ਸੁਰਿੰਦਰ ਸਿੰਘ ਸੋਢੀ ਦੀ ਅਗਵਾਈ ਹੇਠ ਜੁਝਾਰੂ ਖ਼ਾਲਸੇ ਮੋਟਰਸਾਈਕਲ ਸਵਾਰ ਸਿੰਘਾਂ ਵੱਲੋਂ ਸਿੱਖੀ ਦੇ ਦੁਸ਼ਮਣਾਂ ਦੇ ਵੱਡੇ ਵੱਡੇ ਖੱਬੀ ਖ਼ਾਨਾਂ ਨੂੰ ਦਿਨ-ਦੀਵੀਂ ਮੌਤ ਦੇ ਘਾਟ ਉਤਾਰਿਆ ਗਿਆ ਅਤੇ ਸਿੱਖ ਇਤਿਹਾਸ ਦਾ ਨਵਾਂ ਕਾਂਡ ਸਿਰਜਿਆ ਗਿਆ ਹੈ। ਸਿਰਦਾਰ ਸੁਰਿੰਦਰ ਸਿੰਘ ਸੋਢੀ, ਸਿੱਖ ਗ਼ੱਦਾਰਾਂ ਅਤੇ ਹਿੰਦ ਸਰਕਾਰ ਦੀ ਸਾਂਝੀ ਸਾਜ਼ਿਸ਼ ਦਾ ਸ਼ਿਕਾਰ ਹੋ ਗਿਆ ਅਤੇ 14 ਅਪ੍ਰੈਲ, 1984 ਨੂੰ ਕੌਮੀ ਗ਼ੱਦਾਰਾਂ ਦੀਆਂ ਗੋਲੀਆਂ ਦਾ ਸ਼ਿਕਾਰ ਹੋ ਕੇ ਖ਼ਾਲਸਾ ਪੰਥ ਨੂੰ ਅਸਹਿ ਵਿਛੋੜਾ ਦੇ ਗਿਆ, ਜੋ ਸਿੱਖ ਕੌਮ ਲਈ ਕਦੀ ਵੀ ਨਾ ਪੂਰਾ ਹੋਣ ਵਾਲਾ ਘਾਟਾ ਹੈ। ਸਿਰਦਾਰ

ਸੋਢੀ ਦੀ ਸ਼ਹਾਦਤ ਨੇ ਵੀਹਵੀਂ ਸਦੀ ਦੇ ਮਹਾਨ ਇਨਕਲਾਬੀ ਸਿੱਖ ਯੋਧੇ, ਸੰਤ ਦੇ ਸੂਰਜ, ਸੰਤ ਜਰਨੈਲ ਸਿੰਘ ਜੀ ਖ਼ਾਲਸਾ ਭਿੰਡਰਾਂਵਾਲਿਆਂ ਨੂੰ ਝੰਜੋੜ ਦਿੱਤਾ। ਸੰਤ ਜੀ ਦੇ ਬੋਲ, ''ਗ਼ੱਦਾਰਾਂ ਨੇ ਮੇਰੀ ਸੱਜੀ ਬਾਂਹ ਵੱਢੀ ਆ। ਸਾਡਾ ਸਿੰਘ ਬੱਬਰ ਸ਼ੇਰ ਸੋਢੀ ਮਾਰ ਦਿੱਤਾ। ਸੋਢੀ ਮੇਰਾ ਭਰਾ ਸੀ, ਮੈਨੂੰ ਪਤੈ ਸਿੱਖ ਸ਼ਹੀਦਾਂ ਦਾ ਕਿਨ੍ਹਾਂ ਕਰਜ਼ਾ ਲਾਹਿਆ। ਸਾਡਾ ਨਲੂਆ ਸ਼ੇਰ ਮਾਰਿਆ, ਬਦਲਾ 24 ਘੰਟਿਆਂ ਦੇ ਵਿਚ ਵਿਚ ਕਾਤਲ ਛਿੰਦੇ ਦੇ ਟੋਟੇ ਕਰ ਕੇ ਲੈਣਾ।''

ਹਿੰਦੂਆਂ ਦੇ ਪ੍ਰਸਿੱਧ ਪੱਤਰਕਾਰ ਕੁਲਦੀਪ ਨਈਅਰ ਨੇ 'ਪੰਜਾਬ ਦਾ ਦੁਖਾਂਤ' ਵਿਚ ਸਰਦਾਰ ਸੋਢੀ ਦਾ ਜ਼ਿਕਰ ਇਸ ਤਰ੍ਹਾਂ ਕੀਤਾ ਹੈ, ''ਭਿੰਡਰਾਂਵਾਲਾ ਦੇ 'ਕਿਲਰ' ਸੁਕਐਡ ਦੇ ਸੀਨੀਅਰ ਕਮਾਂਡਰ ਐਸ.ਐਸ. ਸੋਢੀ।''

ਸ਼ਹੀਦ ਸਿਰਦਾਰ ਸੁਰਿੰਦਰ ਸਿੰਘ ਸੋਢੀ ਜਾਂਬਾਜ਼ੀ, ਸੂਰਬੀਰਤਾ, ਚੜ੍ਹਦੀ ਕਲਾ, ਕੁਰਬਾਨੀ, ਨਿਡਰਤਾ ਦਾ ਨਾਅ ਹੈ। ਸਿਰਦਾਰ ਸੁਰਿੰਦਰ ਸਿੰਘ ਸੋਢੀ 14 ਅਪ੍ਰੈਲ, 1984 ਨੂੰ ਸਿੰਧੀ ਹੋਟਲ (ਗੁਰੂ ਰਾਮਦਾਸ ਸਰਾਂ ਦੇ ਗੇਟ ਦੇ ਨੇੜੇ) ਵਿਚ ਕੌਮੀ ਗ਼ੱਦਾਰਾਂ ਵੱਲੋਂ ਗੋਲੀਆਂ ਮਾਰਨ ਨਾਲ ਸ਼ਹੀਦ ਹੋ ਗਏ ਸਨ। 22 ਸਾਲ ਬੀਤ ਜਾਣ 'ਤੇ ਵੀ ਸੋਢੀ ਦੀ ਸ਼ਹਾਦਤ ਅਤੇ ਸੂਰਮਗਤੀ ਦੇ ਸੋਹਲੇ ਸਿੱਖ ਸੱਥਾਂ ਵਿਚ ਅੱਜ ਵੀ ਗਾਏ ਜਾਂਦੇ ਹਨ। ਸਿਰਦਾਰ ਸੋਢੀ ਦੀਆਂ ਤਸਵੀਰਾਂ ਸਿੱਖਾਂ ਦੇ ਘਰਾਂ ਵਿਚ ਹਨ। ਸਿੱਖ, ਸ਼ਹੀਦ ਸਿਰਦਾਰ ਸੁਰਿੰਦਰ ਸਿੰਘ ਸੋਢੀ ਨੂੰ ਪਿਆਰ ਕਰਦੇ ਹਨ। ਸਿੱਖਾਂ ਦਾ ਕੌਮੀ ਸ਼ਹੀਦ ਹੈ ਸਿਰਦਾਰ ਸੁਰਿੰਦਰ ਸਿੰਘ ਸੋਢੀ। ਸਿਰਦਾਰ ਸੋਢੀ ਦੀ ਬਹਾਦਰੀ ਦੀਆਂ ਗਾਥਾਵਾਂ ਸਿੱਖਾਂ ਵਿਚ ਦੰਦ-ਕਥਾ ਬਣ ਚੁੱਕੀਆਂ ਹਨ। ਅਫ਼ਸੋਸ ਹੈ ਕਿ ਦਮਦਮੀ ਟਕਸਾਲ ਨੇ ਵੀ ਨਲੂਏ ਸ਼ੇਰ ਸਿਰਦਾਰ ਸੁਰਿੰਦਰ ਸਿੰਘ ਸੋਢੀ ਦੇ ਜੀਵਨ ਸੰਬੰਧੀ ਖੋਜ ਕਰਨ ਦੀ ਕੋਸ਼ਿਸ਼ ਨਹੀਂ ਕੀਤੀ ਤੇ ਨਾ ਹੀ ਇਤਿਹਾਸਕਾਰ ਵੀਰਾਂ ਨੇ ਹੀ ਯਤਨ ਕੀਤਾ ਹੈ। ਕਿਤੇ ਕਿਤੇ ਸਿਰਦਾਰ ਸੋਢੀ ਬਾਰੇ ਆਪਣੇ ਵੱਲੋਂ ਚਟਕਾਰੇ ਲਾ ਕੇ ਬੁੱਤਾ ਸਾਰਿਆ ਹੈ।

ਦਾਸ ਪੜ੍ਹਿਆ-ਲਿਖਿਆ ਤਾਂ ਹੈ ਨਹੀਂ। ਫਿਰ ਵੀ ਸਿਰਦਾਰ ਸੁਰਿੰਦਰ ਸਿੰਘ ਸੋਢੀ ਦੀ ਬਹਾਦਰੀ ਅਤੇ ਕੁਰਬਾਨੀ ਨੂੰ ਸਿੱਜਦਾ ਕਰਦਾ ਹੋਇਆ, ਵੱਧ ਤੋਂ ਵੱਧ ਖੋਜ ਕਰ ਕੇ ਉਸ ਦੇ ਜੀਵਨ ਨੂੰ ਕਲਮਬੰਦ ਕਰਨ ਦੀ ਕੋਸ਼ਿਸ਼ ਕੀਤੀ ਹੈ। ਇਸ ਲਿਖਤ ਨੂੰ ਨਾਵਲ ਰੂਪ ਦੇਣਾ ਚਾਹੁੰਦਾ ਸੀ, ਪਰ ਸੂਝਵਾਨ ਗੁਰਸਿੱਖਾਂ, ਸ. ਸੁਖਪਾਲ ਸਿੰਘ ਢਿੱਲੋਂ, ਸ. ਕੁਲਦੀਪ ਸਿੰਘ ਘੁਮਾਣ ਦੇ ਵਿਚਾਰਾਂ ਨੂੰ ਮੰਨਦਿਆਂ ਕਿ ਜਿੰਨਾ ਵੀ ਹੋ ਸਕੇ, ਸ਼ਹੀਦ ਸਿਰਦਾਰ ਸੁਰਿੰਦਰ ਸਿੰਘ ਸੋਢੀ ਦੇ ਜੀਵਨ ਨੂੰ ਸੰਖੇਪ ਰੂਪ ਵਿਚ ਤੱਥਾਂ ਦੇ ਨੇੜੇ ਰਹਿ ਕੇ ਕਿਤਾਬ ਰੂਪ ਵਿਚ ਲਿਖਿਆ ਜਾਵੇ। ਸਿਰਦਾਰ ਸੋਢੀ ਦਾ ਸੰਘਰਸ਼ਮਈ ਜੀਵਨ, ਜਾਂਬਾਜ਼,



ਖ਼ਾਤਰ ਕਾਰਨਾਮੇ ਨਾਵਲ ਰੂਪ ਵਿਚ ਕਲਪਨਾ ਹੀ ਮੰਨੇ ਜਾਣਗੇ। ਇਸ ਲਈ ਸੋਨੇ ਨੂੰ ਸੋਨਾ ਹੀ ਰੱਖਿਆ ਜਾਵੇ। ਜੇ ਕੋਈ ਗੁਰਸਿੱਖ ਵੀਰ ਮੇਰੇ ਵੱਲੋਂ ਲਿਖੀ ਗਈ ਅਧੂਰੀ ਜਿਹੀ ਲਿਖਤ ਨੂੰ ਸੁੰਦਰ ਸ਼ਬਦਾਂ ਵਿਚ ਸੁਧਾਈ ਕਰਨ ਲਈ ਮਦਦ ਕਰ ਸਕਦਾ ਹੈ ਤਾਂ ਉਸ ਸੁਧਾਈ ਕਰਕੇ ਸੋਹਣਾ ਰੂਪ ਦੇਣ ਵਾਲੇ ਵੀਰ ਦਾ ਮੈਂ ਤਹਿ-ਦਿਲੋਂ ਧੰਨਵਾਦੀ ਹੋਵਾਂਗਾ। ਗੁਰਸਿੱਖ ਵੀਰੋ, ਮੈਂ ਤਾਂ ਇਕ ਗ਼ਰੀਬ ਸਿੱਖ ਹਾਂ, ਕਿਸੇ ਵੀਰ ਤੋਂ ਸੋਧ ਕੇ ਲਿਖਾਉਣ ਲਈ ਮੇਰੇ ਕੋਲ ਕੁਝ ਹੈ ਨਹੀਂ ਤੇ ਪੜ੍ਹਾਈ ਪੰਜ ਜਮਾਤਾਂ ਤੱਕ ਹੀ ਕੀਤੀ ਹੈ ਤੇ ਪੜ੍ਹਾਈ ਵਿਚ ਵੀ ਗ਼ਰੀਬ ਹਾਂ। ਗ਼ਰੀਬ ਸਿੱਖ ਦੀ ਜੇ ਬਾਂਹ ਨਹੀਂ ਫੜ ਸਕਦੇ ਤਾਂ ਆਲੋਚਨਾ ਕਰ ਕੇ ਦਿਲ ਨਾ ਤੋੜਨਾ। ਗੁਰਸਿੱਖਾਂ ਨੂੰ ਬੇਨਤੀ ਹੈ ਕਿ ਗ਼ਰੀਬਾਂ ਦੀ ਮਦਦ ਕਰੋ। ਜੇ ਇਸ ਲਿਖਤ ਵਿਚ ਗ਼ਲਤੀਆਂ ਤਰੁੱਟੀਆਂ ਹਨ ਤਾਂ ਬੜੇ ਧੀਰਜ ਨਾਲ ਉਨ੍ਹਾਂ ਦੀ ਸੁਧਾਈ ਵਾਸਤੇ ਸੁਝਾਅ ਅਤੇ ਸੋਢੀ ਸਿਰਦਾਰ ਬਾਰੇ ਸਹੀ ਜਾਣਕਾਰੀ ਲਿਖ ਭੇਜਣੀ। ਆਪ ਜੀ ਦੇ ਭੇਜੇ ਸੁਝਾਵਾਂ ਉੱਤੇ ਅਮਲ ਕਰਨ ਦਾ ਯਤਨ ਕੀਤਾ ਜਾਵੇਗਾ।

*ਹੁੰਗਾਰੇ ਦੀ ਉਡੀਕ ਵਿਚ*

**ਮਨਿੰਦਰ ਸਿੰਘ ਬਾਜਾ**

# ਕਾਂਡ 1

## ਦੋਆਬਾ

ਦੋਆਬਾ ਪੰਜਾਬ ਦੀ ਉਹ ਧਰਤੀ ਹੈ, ਜਿਹੜੀ ਬਿਆਸ ਅਤੇ ਸਤਲੁਜ ਦਰਿਆ ਦੇ ਵਿਚਕਾਰ ਹੈ। ਜ਼ਿਲ੍ਹਾ ਜਲੰਧਰ, ਹੁਸ਼ਿਆਰਪੁਰ ਅਤੇ ਕਪੂਰਥਲਾ ਦੋਆਬੇ ਦੇ ਨਾਂ ਨਾਲ ਜਾਣੇ ਜਾਂਦੇ ਹਨ।

ਦੁਆਬਾ ਦਾ ਅਰਥ ਹੈ - ਦੋ ਆਬ। ਭਾਵ ਦੋ ਦਰਿਆਵਾਂ ਦੇ ਵਿਚਕਾਰ ਘਿਰੀ ਹੋਈ ਧਰਤੀ। ਬੜੀ ਸੋਹਣੀ ਸੁਹਾਵਣੀ ਧਰਤੀ ਹੈ ਦੋਆਬੇ ਦੀ। ਹਰੀਆਂ ਭਰੀਆਂ ਲਹਿਰਾਉਂਦੀਆਂ ਫ਼ਸਲਾਂ, ਫੁੱਲਾਂ, ਬਾਗ਼ਾਂ, ਛਾਂ-ਦਾਰ ਉੱਚੇ ਅਸਮਾਨ ਛੂੰਹਦੇ ਰੁੱਖਾਂ ਅਤੇ ਹੁਸ਼ਿਆਰਪੁਰ ਤੋਂ ਸ੍ਰੀ ਅਨੰਦਪੁਰ ਸਾਹਿਬ ਵੱਲ ਨੂੰ ਜਾਂਦਿਆਂ ਕੁਦਰਤ ਰਾਣੀ ਦੀ ਰਚਨਾ ਮਨਮੋਹਕ ਪਹਾੜੀਆਂ ਨਜ਼ਰ ਆਉਂਦੀਆਂ ਹਨ। ਨਾਗ-ਵਲ ਖਾਂਦੇ, ਪਹਾੜੀਆਂ ਵਿਚੋਂ ਨਿਕਲ ਕੇ ਮੈਦਾਨੀ ਇਲਾਕਿਆਂ ਵਿਚ ਦੀ ਵਗਦੇ ਚੋਆਂ ਦੇ ਮਨਮੋਹਣੇ ਦ੍ਰਿਸ਼ ਨਜ਼ਰ ਆਉਂਦੇ ਹਨ। ਦੋਆਬਾ ਅੰਬਾਂ ਦਾ ਦੇਸ਼ ਮੰਨਿਆ ਜਾਂਦਾ ਹੈ। ਲੋਕ-ਬੋਲੀਆਂ ਵਿਚ ਦੋਆਬਾ ਅਤੇ ਅੰਬਾਂ ਦੀ ਸਿਫ਼ਤ ਇਸ ਤਰ੍ਹਾਂ ਕੀਤੀ ਗਈ ਹੈ:

**ਨੀ ਅੰਬੀਆਂ ਨੂੰ ਤਰਸੇਂਗੀ**
**ਛੱਡ ਕੇ ਦੇਸ਼ ਦੁਆਬਾ।**

ਸ਼ਹਿਰਾਂ ਦੀ ਸੁੰਦਰਤਾ, ਪੱਕੀਆਂ ਸੜਕਾਂ, ਸੁੰਦਰ ਚੌੜੇ ਬਾਜ਼ਾਰ, ਸ਼ਾਨਦਾਰ ਚੌਕ, ਸਕੂਲ ਕਾਲਜ, ਸੁੰਦਰ ਹੋਟਲ, ਖੇਡ ਸਟੇਡੀਅਮ ਅਤੇ ਦੋਆਬੇ ਦਾ ਬਣਿਆ ਖੇਡਾਂ ਦਾ ਸਾਮਾਨ ਦੁਨੀਆਂ ਭਰ ਵਿਚ ਮਸ਼ਹੂਰ ਹੈ। ਅਖ਼ਬਾਰਾਂ, ਰਸਾਲਿਆਂ ਦੇ ਛਪਣ ਕਰਕੇ ਪੰਜਾਬੀ ਮੀਡੀਏ ਦੀ ਰਾਜਧਾਨੀ ਦੋਆਬੇ ਦੇ ਸ਼ਹਿਰ ਜਲੰਧਰ ਦਾ ਨਾਂ ਦੁਨੀਆਂ ਭਰ ਵਿਚ ਬਹੁਤ ਉੱਚਾ ਹੈ। ਜਲੰਧਰ ਦੂਰਦਰਸ਼ਨ ਦਾ ਪੰਜਾਬੀ ਚੈਨਲ, ਪੰਜਾਬੀ ਸਭਿਆਚਾਰ ਦਾ ਅਮੀਰ ਵਿਰਸਾ, ਦੋਆਬੇ ਦਾ ਮਾਣ ਹੈ। ਦੋਆਬੇ ਦੀ ਸੁੰਦਰ ਆਬਾਦੀ, ਲੀੜਾ ਕੱਪੜਾ ਪਹਿਨਣ ਦੀ ਕੁਸ਼ਲਤਾ, ਖਾਣ-ਪੀਣ, ਰਹਿਣ-ਸਹਿਣ ਦੋਆਬੇ ਦੇ ਅਮੀਰ ਵਿਰਸੇ ਦਾ ਪ੍ਰਤੀਕ ਹੈ। ਦੋਆਬੇ ਵਿਚ

ਸਾਰੇ ਧਰਮਾਂ ਦੇ ਲੋਕ ਆਪੋ ਆਪਣੀਆਂ ਪਰੰਪਰਾਵਾਂ ਅਨੁਸਾਰ ਵੱਸਦੇ ਹਨ। ਬਹੁ-ਗਿਣਤੀ ਸਿੱਖ ਧਰਮ ਮੰਨਣ ਵਾਲੇ ਸਿੱਖਾਂ ਦੀ ਹੈ। ਦੋਆਬੇ ਦੇ ਸਿੱਖ ਅਣਖੀਲੇ, ਬਹਾਦਰ, ਆਜ਼ਾਦੀ ਪਸੰਦ ਹਨ। ਹਕੂਮਤ ਦੀ ਗੁਲਾਮੀ ਨੂੰ ਇਹ ਪਸੰਦ ਨਹੀ ਕਰਦੇ। ਸਿੱਖ ਧਰਮ ਦੀਆਂ ਖ਼ਾਲਸਾਈ ਰਵਾਇਤਾਂ, ਬਾਣੀ-ਬਾਣੇ ਦੀ ਸਵੈਮਾਣਤਾ ਨੂੰ ਕਾਇਮ ਰੱਖਣ ਖ਼ਾਤਰ ਕੁਰਬਾਨ ਹੋ ਜਾਂਦੇ ਹਨ। ਜ਼ੁਲਮ ਵਿਰੁੱਧ ਜੂਝਣ ਵਾਲੇ ਹਨ ਦੋਆਬੇ ਦੇ ਲੋਕ।

ਸੰਨ 1947 ਤੋਂ ਪਹਿਲਾਂ ਦੇਸ਼ ਦੀ ਆਜ਼ਾਦੀ ਲਈ ਅੰਗਰੇਜ਼ਾਂ ਵਿਰੁੱਧ ਉੱਠੀ ਧੜੱਲੇਦਾਰ ਜੁਝਾਰੂ ਬੱਬਰ ਅਕਾਲੀ ਲਹਿਰ ਦੇ ਹਥਿਆਰਬੰਦ ਗੁਰੀਲਾ ਬੱਬਰ ਅਕਾਲੀ ਦੋਆਬੇ ਦੇ ਤਿੰਨ ਜ਼ਿਲ੍ਹਿਆਂ ਦੇ ਹੀ ਸਨ - ਸ. ਕਿਸ਼ਨ ਸਿੰਘ ਗੜਗੱਜ (ਬੱਬਰ) ਦੋਆਬੇ ਦੇ ਜ਼ਿਲ੍ਹਾ ਜਲੰਧਰ ਦੇ ਪਿੰਡ ਵੜਿੰਗ ਦਾ ਰਹਿਣ ਵਾਲਾ ਸੀ, ਸ. ਬੰਤਾ ਸਿੰਘ ਪਿੰਡ ਧਾਮੀਆਂ, ਸ. ਵਰਿਆਮ ਸਿੰਘ ਬੱਬਰ ਪਿੰਡ ਧੁੰਗਾ, ਸ. ਧਰਮ ਸਿੰਘ ਬੱਬਰ ਆਦਮਪੁਰ, ਸ. ਕਰਮ ਸਿੰਘ ਬੱਬਰ ਦੌਲਤਪੁਰਾ, ਸ. ਸੁੰਦਰ ਸਿੰਘ ਬੱਬਰ ਮਕਸੂਦਪੁਰ, ਸ. ਕਰਮ ਸਿੰਘ ਬੱਬਰ ਵੜਿੰਗ, ਸ. ਧੰਨਾ ਸਿੰਘ ਬੱਬਰ ਬਹਿਬਲਪੁਰ, ਮਾਸਟਰ ਦਲੀਪ ਸਿੰਘ ਬੱਬਰ ਗੋਸਲ, ਸ. ਹਜ਼ਾਰਾ ਸਿੰਘ ਬੱਬਰ ਮੰਡੇਰ, ਸ. ਭੋਲਾ ਸਿੰਘ ਬੱਬਰ, ਸ. ਪਿਆਰਾ ਸਿੰਘ ਬੱਬਰ, ਸ. ਉਜਾਗਰ ਸਿੰਘ ਬੱਬਰ ਧਾਮੀਆਂ, ਸ. ਧੰਨਾ ਸਿੰਘ ਬੱਬਰ ਕੋਟਲੀ ਬਾਵਾ ਦਾਸ, ਸ. ਰਤਨ ਸਿੰਘ ਬੱਬਰ ਸਿੰਗੜੀ ਪਾਲਾ, ਸ. ਕਿਸ਼ਨ ਸਿੰਘ ਬੱਬਰ ਸਾਂਗਾ, ਗਿਆਨੀ ਹਰਬੰਸ ਸਿੰਘ ਬੱਬਰ ਸਰਹਾਲਾ, ਸ. ਬਿਸ਼ਨ ਸਿੰਘ ਬੱਬਰ ਮਾਂਗਟ, ਸ. ਉਦੈ ਸਿੰਘ ਬੱਬਰ ਰਾਮਗੜ੍ਹ, ਸ. ਮਹਿੰਦਰ ਸਿੰਘ ਬੱਬਰ ਦੌਲਤਪੁਰਾ ਅਤੇ ਸ. ਨੰਦ ਸਿੰਘ ਬੱਬਰ ਤੋਂ ਇਲਾਵਾ ਬਹੁਤ ਸਾਰੇ ਦੋਆਬੇ ਦੇ ਸੂਰਮੇ ਹੋਏ ਹਨ, ਜਿਨ੍ਹਾਂ ਨੇ ਵਿਦੇਸ਼ੀ ਹਕੂਮਤ ਤੋਂ ਦੇਸ਼ ਆਜ਼ਾਦ ਕਰਵਾਉਣ ਲਈ ਹਥਿਆਰਬੰਦ ਗੁਰੀਲਾ ਸੰਘਰਸ਼ ਲੜਿਆ।

ਅੰਗਰੇਜ਼ ਹਕੂਮਤ ਦੇ ਪੁਰਜ਼ੇ ਅਫ਼ਸਰਾਂ, ਪੁਲੀਸ ਅਫ਼ਸਰਾਂ, ਅੰਗਰੇਜ਼ ਹਕੂਮਤ ਦੇ ਝੋਲੀ ਚੁੱਕ ਮੁਖ਼ਬਰਾਂ ਅਤੇ ਦੇਸ਼ ਦੀ ਆਜ਼ਾਦੀ ਨਾਲ ਗ਼ੱਦਾਰੀ ਕਰਨ ਵਾਲਿਆਂ ਨੂੰ ਗੋਲੀਆਂ, ਬੰਬਾਂ ਨਾਲ ਉਡਾ ਕੇ ਬਰਤਾਨੀਆ ਦੀ ਅੰਗਰੇਜ਼ ਸਰਕਾਰ ਨੂੰ ਲੰਡਨ ਤਕ ਹਿਲਾ ਕੇ ਰੱਖ ਦਿੱਤਾ। ਬੱਬਰ ਅਕਾਲੀ ਸੂਰਬੀਰਾਂ ਨੇ ਖ਼ਾਲਸਾਈ ਜੁਝਾਰੂ ਰਵਾਇਤਾਂ ਨੂੰ ਕਾਇਮ ਰੱਖਦਿਆਂ, ਦੇਸ਼ ਦੀ ਆਜ਼ਾਦੀ ਲਈ ਅਸਹਿ ਤੇ ਅਕਹਿ ਕਸ਼ਟ ਸਹਾਰਦਿਆਂ ਹੋਇਆਂ ਜੇਲ੍ਹਾਂ ਕੱਟੀਆਂ, ਫਾਂਸੀ ਦੇ ਰੱਸਿਆਂ ਨੂੰ ਚੁੰਮਿਆ ਤੇ ਸ਼ਹਾਦਤਾਂ ਦੇ ਜਾਮ ਪੀਤੇ। ਦੋਆਬੇ ਦਾ ਸੁਨਹਿਰੀ ਇਤਿਹਾਸ ਸਿਰਜਿਆ ਤੇ ਆਉਣ ਵਾਲੀਆਂ ਪੀੜ੍ਹੀਆਂ ਲਈ ਆਜ਼ਾਦੀ ਦੀ ਲੜਾਈ ਲੜਨ, ਖ਼ਾਲਸਈ ਜੁਝਾਰੂ ਰਵਾਇਤਾਂ ਨੂੰ ਕਾਇਮ ਰੱਖਣ ਲਈ ਅਮਰ ਇਤਿਹਾਸ ਦੀਆਂ



ਪੈੜਾਂ ਸਿਰਜ ਗਏ, ਜਿਸ ਉੱਤੇ ਜੁਝਾਰੂ ਸਿੰਘਾਂ ਦਾ ਕਾਫ਼ਲਾ ਖ਼ਾਲਸਾ ਰਾਜ ਦੀ ਸਥਾਪਨਾ ਲਈ ਹਜ਼ਾਰਾਂ ਸਿੰਘਾਂ ਦੁਆਰਾ ਸ਼ਹਾਦਤਾਂ ਦਾ ਜਾਮ ਪੀਣ ਤੋਂ ਬਾਅਦ ਵੀ 'ਰਾਜ ਕਰੇਗਾ ਖ਼ਾਲਸਾ' ਦਾ ਸੰਕਲਪ ਪੂਰਾ ਹੋਣ ਤਕ ਜੱਦੋ-ਜਹਿਦ ਕਰਦਾ ਹੋਇਆ ਫ਼ਖ਼ਰ ਮਹਿਸੂਸ ਕਰਦਾ ਰਹੇਗਾ, ਖ਼ਾਲਸਾ ਰਾਜ ਦੀ ਸਥਾਪਨਾ ਤਕ ਸੰਘਰਸ਼ ਜਾਰੀ ਰਹੇਗਾ।

# ਕਾਂਡ 2

## ਸ਼ਹੀਦ ਸਿਰਦਾਰ ਸੁਰਿੰਦਰ ਸਿੰਘ ਸੋਢੀ ਦਾ ਜਨਮ

ਸ਼ਹੀਦ ਸਿਰਦਾਰ ਸੁਰਿੰਦਰ ਸਿੰਘ ਸੋਢੀ ਦਾ ਜਨਮ ਪਿਤਾ ਜਥੇਦਾਰ ਦਲਜੀਤ ਸਿੰਘ ਦੇ ਘਰ ਮਾਤਾ ਸਰਦਾਰਨੀ ਨਰਿੰਦਰ ਕੌਰ ਦੀ ਕੁੱਖੋਂ ਸੰਨ 1962 ਵਿਚ ਪਿੰਡ ਕੋਟਲੀ ਬਾਵਾ ਦਾਸ ਨੇੜੇ ਬੁੱਲੋਵਾਲ, ਜ਼ਿਲ੍ਹਾ ਹੁਸ਼ਿਆਰਪੁਰ ਵਿਚ ਹੋਇਆ। ਸ. ਸੁਰਿੰਦਰ ਸਿੰਘ ਤੋਂ ਤਿੰਨ ਕੁ ਸਾਲ ਵੱਡੀ ਭੈਣ ਗੁਰਵਿੰਦਰ ਕੌਰ ਸੀ। ਸ. ਸੁਰਿੰਦਰ ਸਿੰਘ ਸੋਢੀ ਦੀ ਉਮਰ ਅਜੇ ਦੋ ਕੁ ਸਾਲ ਦੀ ਸੀ ਕਿ ਅਚਾਨਕ ਦਿਲ ਦਾ ਦੌਰਾ ਪੈਣ ਜਾਣ ਕਾਰਨ ਮਾਤਾ ਨਰਿੰਦਰ ਕੌਰ ਜੀ ਅਕਾਲ ਚਲਾਣਾ ਕਰ ਗਏ। ਸ. ਸੁਰਿੰਦਰ ਸਿੰਘ ਸੋਢੀ ਤੇ ਉਸ ਦੀ ਭੈਣ ਗੁਰਵਿੰਦਰ ਕੌਰ ਦੇ ਪਾਲਣ ਪੋਸਣ ਦੀ ਸਾਰੀ ਜ਼ਿੰਮੇਵਾਰੀ ਦਾਦੀ ਚਰਨ ਕੌਰ ਨੇ ਨਿਭਾਈ। ਸੋਢੀ ਦੀ ਉਮਰ ਅਜੇ ਸੱਤ ਸਾਲ ਦੀ ਸੀ ਕਿ ਸੋਢੀ ਦੇ ਪਿਤਾ ਜਥੇਦਾਰ ਦਲਜੀਤ ਸਿੰਘ ਵੀ ਅਕਾਲ ਚਲਾਣਾ ਕਰ ਗਏ। ਸੋਢੀ ਨੂੰ ਬਚਪਨ ਵਿਚ ਸਾਰੇ ਪਿਆਰ ਨਾਲ ਗੁੱਡੂ ਕਹਿ ਕੇ ਬੁਲਾਉਂਦੇ ਸਨ ਅਤੇ ਇਸ ਦੇ ਸੁੰਦਰ ਨੈਣ ਨਕਸ਼ ਹਰ ਇਕ ਦੇ ਮਨ ਨੂੰ ਮੋਹ ਲੈਣ ਵਾਲੇ ਸਨ। ਦਾਦੀ ਚਰਨ ਕੌਰ ਨੇ ਲਾਡ ਨਾਲ ਨਾਂ 'ਸੋਢੀ' ਰੱਖ ਦਿੱਤਾ। ਸਾਰਾ ਪਰਿਵਾਰ ਸੁਰਿੰਦਰ ਸਿੰਘ ਨੂੰ ਸੋਢੀ ਕਹਿ ਕੇ ਬੁਲਾਉਣ ਲੱਗ ਪਿਆ।

ਸੋਢੀ ਦੇ ਦਾਦਾ ਸ. ਬਿਅੰਤ ਸਿੰਘ ਜੀ ਸਨ, ਜਿਨ੍ਹਾਂ ਦੇ ਤਿੰਨ ਪੁੱਤਰ - ਗਿਆਨੀ ਮੋਹਨ ਸਿੰਘ ਜੀ, ਜਥੇਦਾਰ ਦਲਜੀਤ ਸਿੰਘ ਜੀ, ਸ. ਤਰਲੋਕ ਸਿੰਘ ਜੀ ਅਤੇ ਉਨ੍ਹਾਂ ਦਾ ਸਾਰਾ ਪਰਿਵਾਰ ਇਕੱਠਾ ਰਹਿੰਦਾ ਸੀ। ਸੋਢੀ ਸਾਰੇ

ਪਰਿਵਾਰ ਵਿਚ ਲਾਡਲਾ ਸੀ। ਸਾਰਾ ਪਰਿਵਾਰ ਅਖੰਡ ਕੀਤਰਨੀ ਜਥੇ ਨਾਲ ਸੰਬੰਧਤ ਸੀ ਤੇ ਅਖੰਡ ਕੀਰਤਨੀ ਜਥੇ ਦੀ ਮਰਿਆਦਾ ਅਨੁਸਾਰ ਰੈਣ-ਸਬਾਈ ਕੀਰਤਨ ਵਿਚ ਸਮੇਤ ਪਰਿਵਾਰ ਸ਼ਾਮਲ ਹੁੰਦਾ ਸੀ। ਅਤੇ ਸੋਢੀ ਦੀ ਉਮਰ ਢਾਈ ਕੁ ਸਾਲ ਸੀ, ਪਰਿਵਾਰ ਅਖੰਡ ਕੀਰਤਨ ਸੁਣਨ ਜਾਂਦਾ ਤਾਂ ਸੋਢੀ ਨੂੰ ਹਿੱਕ ਨਾਲ ਲਾ ਕੇ ਕਹਿਣਾ, "ਗੁੱਡੂ, ਨਾਮ ਸਿਮਰਨ ਕਰ।" ਛੋਟੇ ਹੁੰਦਿਆਂ ਹੀ ਸੋਢੀ ਨੇ 'ਵਾਹਿਗੁਰੂ ਵਾਹਿਗੁਰੂ' ਦੀ ਇਕਸਾਰ ਧੁਨੀ ਸਵਾਸ-ਸਵਾਸ ਸਿਮਰਨ ਕਰਨ ਵਿਚ ਦੋ-ਢਾਈ ਘੰਟੇ ਤਕ ਲੀਨ ਰਹਿਣਾ, ਜਦੋਂ ਤਕ 'ਵਾਹਿਗੁਰੂ ਜੀ ਕਾ ਖ਼ਾਲਸਾ, ਵਾਹਿਗੁਰੂ ਜੀ ਕੀ ਫ਼ਤਹਿ' ਨਾ ਬੁਲਾ ਦੇਣੀ। ਇਹ ਸਾਰੇ ਜਥੇ ਵਿਚ ਅਲੌਕਿਕ ਵਿਸਮਾ ਹੀ ਸਮਝਿਆ ਜਾਂਦਾ ਸੀ।

ਅਖੰਡ ਕੀਰਤਨੀ ਜਥੇ ਵੱਲੋਂ ਰਲ ਕੇ ਹਰ ਹਫ਼ਤੇ ਕਿਸੇ ਨਾ ਕਿਸੇ ਗੁਰਸਿੱਖ ਦੇ ਘਰ ਰੈਣ-ਸਬਾਈ ਜਾਂ ਸਵੇਰ ਤੋਂ ਦਿਨ ਦੇ ਬਾਰਾਂ ਵਜੇ ਤਕ ਕੀਰਤਨ ਕੀਤਾ ਜਾਂਦਾ ਸੀ। ਜਿਸ ਦਿਨ ਸੁਰਿੰਦਰ ਸਿੰਘ ਸੋਢੀ ਦਾ ਜਨਮ ਹੋਇਆ, ਉਸ ਦਿਨ ਘਰ ਵਿਚ ਸਵੇਰ ਤੋਂ ਅਖੰਡ ਕੀਰਤਨੀ ਜਥੇ ਵੱਲੋਂ ਕੀਰਤਨ ਹੋ ਰਿਹਾ ਸੀ। ਸੋਢੀ ਦੇ ਜਨਮ ਦੀ ਖ਼ਬਰ ਸੁਣ ਕੇ ਅਖੰਡ ਕੀਰਤਨੀ ਜਥੇ ਨੇ ਅਰਦਾਸ ਕਰ ਕੇ ਦੇਗ ਦੇ ਪ੍ਰਸ਼ਾਦਿ ਦੀ ਸੋਢੀ ਨੂੰ ਗੁੜ੍ਹਤੀ ਦਿੱਤੀ। ਸੋਢੀ ਦੇ ਜਨਮ ਤੋਂ ਬਾਅਦ 21 ਦਿਨ ਫਿਰ ਅਖੰਡ ਕੀਰਤਨੀ ਜਥੇ ਨੇ ਕੀਰਤਨ ਕੀਤਾ, ਇਸ ਦਿਨ ਸੋਢੀ ਦਾ ਨਾਨਕਾ ਪਰਿਵਾਰ ਵੀ ਆਪਣੀ ਧੀ ਅਤੇ ਦੋਹਤੇ ਲਈ ਲੀੜੇ ਕੱਪੜੇ ਲੈ ਕੇ ਆਇਆ ਸੀ। ਜਥੇ ਦੇ ਸਿੰਘਾਂ ਨੇ ਅੰਮ੍ਰਿਤ ਤਿਆਰ ਕੀਤਾ। (ਸੋਢੀ ਦੇ ਪਰਿਵਾਰ ਵੱਲੋਂ ਘਰ ਦੇ ਇਕ ਕਮਰੇ ਅੰਦਰ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦਾ ਪ੍ਰਕਾਸ਼ ਕੀਤਾ ਹੋਇਆ ਸੀ) ਮਾਤਾ ਨਰਿੰਦਰ ਕੌਰ ਤੇ ਭੁਝੰਗੀ ਸੋਢੀ ਨੂੰ ਅੰਮ੍ਰਿਤ ਛਕਾਇਆ ਗਿਆ। ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚੋਂ ਹੁਕਮਨਾਮਾ ਲਿਆ ਗਿਆ ਅਤੇ ਪਹਿਲੇ ਅੱਖਰ 'ਸ' ਤੋਂ ਨਾਂ ਸੁਰਿੰਦਰ ਸਿੰਘ ਰੱਖਿਆ ਗਿਆ, ਜੋ ਇਤਿਹਾਸ ਵਿਚ ਸ਼ਹੀਦ ਸਿਰਦਾਰ ਸੁਰਿੰਦਰ ਸਿੰਘ ਸੋਢੀ ਦੇ ਨਾਂ ਨਾਲ ਅਮਰ ਹੋ ਗਿਆ।



# ਕਾਂਡ 3

## ਪਿੰਡ ਕੋਟਲੀ ਬਾਵਾ ਦਾਸ ਦਾ ਦੇਸ਼ ਦੀ ਆਜ਼ਾਦੀ ਅਤੇ ਬੱਬਰ ਅਕਾਲੀ ਲਹਿਰ ਵਿਚ ਯੋਗਦਾਨ

*(ਬਿਅੰਤ ਸਿੰਘ ਨੰਬਰਦਾਰ, ਬੱਬਰਾਂ ਦਾ ਹਮਦਰਦ, ਬਾਪੂ ਕੁਲਦੀਪ ਸਿੰਘ ਕੋਟਲੀ ਬਾਵਾ ਦਾਸ ਦੀ ਜ਼ੁਬਾਨੀ । 26 ਜੂਨ 2005, ਮੁਲਾਕਾਤ ਸ. ਲਖਬੀਰ ਸਿੰਘ ਸ਼ਤੌਰ ਦੇ ਘਰ)*

ਹੁਸ਼ਿਆਰਪੁਰ ਤੋਂ ਟਾਂਡਾ ਨੂੰ ਜਾਣ ਵਾਲੀ ਸੜਕ ਉੱਤੇ ਬੁੱਲੋਵਾਲ ਕਸਬਾ ਆਉਂਦਾ ਹੈ। ਬੱਸ ਅੱਡੇ ਤੋਂ ਪੱਛਮ ਦਿਸ਼ਾ ਵੱਲ ਨੂੰ ਜੀ.ਟੀ. ਰੋਡ ਤੋਂ ਲਿੰਕ ਸੜਕ ਨਿਕਲਦੀ ਹੈ, ਜੋ ਕਈ ਕੂਹਣੀ ਮੋੜਾਂ ਵਿਚੋਂ ਦੀ ਲੰਘਦੀ ਹੋਈ ਕਰੀਬ ਤਿੰਨ ਕਿਲੋਮੀਟਰ 'ਤੇ ਪਿੰਡ ਕੋਟਲੀ ਬਾਵਾ ਦਾਸ ਪਹੁੰਚਦੀ ਹੈ। ਇਲਾਕੇ ਦੀ ਧਰਤੀ ਬੜੀ ਹਰੀ-ਭਰੀ ਤੇ ਸੁਹਾਵਣੀ ਹੈ, ਜ਼ਮੀਨ ਪੱਧਰੀ ਤੇ ਉਪਜਾਊ ਹੈ, ਜ਼ਿਮੀਂਦਾਰਾਂ ਨੇ ਹਰ ਖੇਤ ਦੀਆਂ ਵੱਟਾਂ ਉੱਤੇ ਛਾਂ-ਦਾਰ ਦਰੱਖ਼ਤ ਲਗਾਏ ਹਨ, ਜੋ ਪਹਾੜੀ ਇਲਾਕੇ ਵਿਚੋਂ ਆਏ ਬਰਸਾਤ ਦੇ ਪਾਣੀ ਦੇ ਵਹਾ ਤੋਂ ਧਰਤੀ ਦੀ ਉਪਜਾਊ ਮਿੱਟੀ ਨੂੰ ਰੁੜ੍ਹਨ ਤੋਂ ਬਚਾਉਂਦੇ ਹਨ। ਪੰਜਾਬ ਦੇ ਦੂਜੇ ਇਲਾਕਿਆਂ ਨਾਲੋਂ ਜੇਠ-ਹਾੜ (ਮਈ-ਜੂਨ) ਵਿਚ ਵੀ ਇਥੇ ਗਰਮੀ ਘੱਟ ਮਹਿਸੂਸ ਹੁੰਦੀ ਹੈ। ਧਰਤੀ ਹਰੇ-ਭਰੇ ਰੁੱਖਾਂ ਨਾਲ ਢੱਕੀ ਹੋਣ ਕਰਕੇ ਹਰ ਜੀਵ ਸਾਹ ਸੌਖਾ ਮਹਿਸੂਸ ਕਰਦਾ ਹੈ। ਗਰਮੀਆਂ ਵਿਚ ਬੱਦਲਾਂ ਦੀ ਕਾਲੀ ਘਟਾ ਚੜ੍ਹਦੀ ਹੈ ਤਾਂ ਮੋਰ ਪੈਲਾਂ ਪਾਉਂਦੇ ਹਨ, ਜਦੋਂ ਮੋਰ 'ਕਿਆਉਂ ਕਿਆਉਂ' ਦੀ ਮਨਮੋਹਣੀ ਸੰਗੀਤਮਈ ਆਵਾਜ਼ ਅਲਾਪਦੇ ਹਨ ਤਾਂ ਸਮਝੋ ਕਿ ਕਿਣ-ਮਿਣ ਕਿਣ-ਮਿਣ ਦੀ ਵਰਖਾ ਕੁਝ ਹੀ ਮਿੰਟਾਂ ਬਾਅਦ ਹੋਣ ਲੱਗ ਪੈਣੀ ਹੈ। ਇਲਾਕੇ ਦੇ ਬਹੁਤ ਪਰਿਵਾਰ ਵਿਦੇਸ਼ਾਂ ਵਿਚ ਵੱਸੇ ਹਨ। ਇਲਾਕੇ ਦੀ ਜ਼ਿਆਦਾ ਖ਼ੁਸ਼ਹਾਲੀ ਵੀ ਵਿਦੇਸ਼ਾਂ ਵਿਚ ਕੀਤੀ ਕਮਾਈ ਦਾ ਹੀ ਪ੍ਰਤੀਕ ਹੈ। ਦੂਜੇ ਇਲਾਕਿਆਂ ਨਾਲੋਂ ਦੋਆਬੇ ਦੇ ਲੋਕ ਵੱਧ ਮਿਹਨਤੀ ਹਨ, ਜੋ ਖੇਤਾਂ ਵਿਚ ਹੱਥੀਂ ਕੰਮ ਕਰਦੇ ਨਜ਼ਰ ਆਉਂਦੇ ਹਨ।

ਸੰਨ 1920-21 ਵਿਚ ਦੋਆਬੇ ਦੇ ਅਣਖੀ ਸਿੱਖ ਗੱਭਰੂ ਸ. ਕਿਸ਼ਨ ਸਿੰਘ ਗੜਗੱਜ, ਵੜਿੰਗ (ਜਲੰਧਰ) ਦੀ ਕਮਾਂਡ ਹੇਠ ਇਕੱਤਰ ਹੋਏ ਤੇ ਖਾੜਕੂ ਜਥੇਬੰਦੀ ਬੱਬਰ ਅਕਾਲੀ ਦੀ ਸਥਾਪਨਾ ਕੀਤੀ। ਬੱਬਰ ਅਕਾਲੀ ਸਿੰਘਾਂ ਦਾ ਉਦੇਸ਼ ਭਾਰਤ ਨੂੰ ਵਿਦੇਸ਼ੀ ਬਰਤਾਨਵੀ ਹਕੂਮਤ ਤੋਂ ਆਜ਼ਾਦ ਕਰਾਉਣਾ ਸੀ ਤੇ ਵਿਦੇਸ਼ੀ ਹਕੂਮਤ ਦੇ ਜ਼ਾਲਮ ਪੁਲਿਸ ਅਫ਼ਸਰਾਂ, ਝੋਲੀਚੁੱਕਾਂ, ਜ਼ੈਲਦਾਰਾਂ ਤੇ ਉਹਨਾਂ ਨੰਬਰਦਾਰਾਂ ਤੇ ਗ਼ੱਦਾਰਾਂ ਨੂੰ ਸੋਧਣਾ ਸੀ, ਜਿਹੜੇ ਦੇਸ਼ ਦੀ ਆਜ਼ਾਦੀ ਦੀ ਲੜਾਈ ਲੜ ਰਹੇ ਕੌਮੀ ਪਰਵਾਨਿਆਂ ਨਾਲ ਗ਼ੱਦਾਰੀ ਅਤੇ ਮੁਖ਼ਬਰੀ ਕਰ ਕੇ ਪੁਲਿਸ ਨੂੰ ਫੜਾਉਂਦੇ ਸਨ ਤੇ ਹਕੂਮਤ ਤੋਂ ਇਨਾਮ ਲੈਂਦੇ ਸਨ।

ਪਿੰਡ ਕੋਟਲੀ ਬਾਵਾ ਦਾਸ ਦਾ ਸ. ਬਿਅੰਤ ਸਿੰਘ ਨੰਬਰਦਾਰ ਅਕਾਲੀ ਲਹਿਰ ਦਾ ਹਮਦਰਦ ਤੇ ਮਦਦ ਕਰਨ ਵਾਲਾ ਸੀ। ਬੱਬਰ ਅਕਾਲੀ ਵੇਲੇ ਕੁਵੇਲੇ ਉਸ ਕੋਲ ਠਹਿਰਦੇ, ਪ੍ਰਸ਼ਾਦਾ-ਪਾਣੀ ਛਕਦੇ ਸਨ। ਸਾਰਾ ਪਰਿਵਾਰ ਗੁਰਸਿੱਖੀ ਜੀਵਨ ਵਾਲਾ ਸੀ। ਇਸੇ ਪਿੰਡ ਕੋਟਲੀ ਬਾਵਾ ਦਾਸ ਦਾ ਨੌਜਵਾਨ ਧੰਨਾ ਸਿੰਘ ਬੱਬਰਾਂ ਦੇ ਜਥੇ ਵਿਚ ਸ਼ਾਮਲ ਹੋ ਗਿਆ ਸੀ। ਸ. ਬੰਤਾ ਸਿੰਘ ਬੱਬਰ ਧਾਮੀਆਂ ਦੇ ਪਿੰਡ ਕੋਟਲੀ ਬਾਵਾ ਦਾਸ 'ਚ ਨਾਨਕੇ ਸਨ। ਪਿੰਡ ਕੋਟਲੀ ਬਾਵਾ ਦਾਸ ਦਾ ਜਵਾਲਾ ਸਿੰਘ ਅੰਗਰੇਜ਼ ਸਰਕਾਰ ਦਾ ਝੋਲੀਚੁੱਕ ਬਣ ਗਿਆ। ਉਸ ਨੇ ਬੱਬਰਾਂ ਦੀ ਮੁਖ਼ਬਰੀ ਕਰ ਕੇ ਪੁਲਿਸ ਕੋਲ ਫੜਾਉਣਾ ਸ਼ੁਰੂ ਕਰ ਦਿੱਤਾ। ਬੱਬਰਾਂ ਦੀਆਂ ਠਾਹਰਾਂ ਬਾਰੇ ਪੁਲਿਸ ਨੂੰ ਥਾਂ ਪਤੇ ਦੱਸਣ ਲੱਗ ਪਿਆ। ਜਵਾਲਾ ਸਿੰਘ ਝੋਲੀਚੁੱਕ ਨੇ ਹੁਸ਼ਿਆਰਪੁਰ ਪੁਲਿਸ ਕਪਤਾਨ ਨੂੰ ਇਤਲਾਹ ਦਿੱਤੀ ਕਿ ਮੇਰੇ ਪਿੰਡ ਦਾ ਨੰਬਰਦਾਰ ਜਥੇਦਾਰ ਬਿਅੰਤ ਸਿੰਘ ਬੱਬਰਾਂ ਨਾਲ ਮਿਲਿਆ ਹੋਇਆ ਹੈ, ਬੱਬਰਾਂ ਦੀ ਮਦਦ ਕਰਦਾ ਹੈ, ਬੱਬਰਾਂ ਨੂੰ ਆਪਣੇ ਘਰ ਵਿਚ ਪਨਾਹ ਦਿੰਦਾ ਹੈ, ਪ੍ਰਸ਼ਾਦਾ-ਪਾਣੀ ਛਕਾਉਂਦਾ ਹੈ। ਪੁਲਿਸ ਕਪਤਾਨ ਨੇ ਅੰਗਰੇਜ਼ ਪੁਲਿਸ ਦੀ ਧਾੜ ਲੈ ਕੇ ਸ. ਬਿਅੰਤ ਸਿੰਘ ਨੰਬਰਦਾਰ ਦੇ ਘਰ ਪਿੰਡ ਕੋਟਲੀ ਬਾਵਾ ਦਾਸ ਛਾਪਾ ਮਾਰਿਆ। ਕੋਈ ਬਾਹਰ ਦਾ ਬੰਦਾ ਪੁਲਿਸ ਦੇ ਹੱਥ ਨਾ ਆਇਆ। ਘਰ ਵਿਚ ਬੱਬਰ ਅਕਾਲੀ ਸਿੰਘਾਂ ਦੇ ਬਸਤਰ ਧੋ ਕੇ ਸੁੱਕਣੇ ਪਾਏ ਹੋਏ ਸਨ।

ਜਵਾਲਾ ਸਿੰਘ ਨੇ ਕਿਹਾ, "ਸਾਹਬ ! ਇਹ ਕੁੜਤੇ, ਕਛਹਿਰੇ ਤੇ ਦਸਤਾਰਾਂ ਬੱਬਰਾਂ ਦੀਆਂ ਹਨ। ਆਪ ਦੇ ਆਉਣ ਤੋਂ ਪਹਿਲਾਂ ਬੱਬਰ ਖਿਸਕ ਗਏ ਹਨ।"

ਪੁਲਿਸ ਕਪਤਾਨ ਨੇ ਸ. ਬਿਅੰਤ ਸਿੰਘ ਨੰਬਰਦਾਰ ਨੂੰ ਗ੍ਰਿਫ਼ਤਾਰ ਕਰ ਕੇ ਹੁਸ਼ਿਆਰਪੁਰ ਦੇ ਡਿਪਟੀ ਕਮਿਸ਼ਨਰ ਦੇ ਪੇਸ਼ ਕੀਤਾ। ਡਿਪਟੀ ਕਮਿਸ਼ਨਰ ਨੇ ਸ. ਬਿਅੰਤ ਸਿੰਘ ਨੂੰ ਲਾਲਚ ਦਿੰਦਿਆਂ ਕਿਹਾ, "ਵੇਖੋ ਬਿਅੰਤ ਸਿੰਘ, ਤੂੰ ਸਰਕਾਰੀ ਬੰਦਾ ਹੈਂ, ਤੈਨੂੰ ਸਰਕਾਰ ਨਾਲ ਵਫ਼ਾਦਾਰੀ ਨਿਭਾਉਣੀ ਚਾਹੀਦੀ



ਹੈ। ਪੁਲਿਸ ਨੂੰ ਸਬੂਤ ਮਿਲੇ ਹਨ ਕਿ ਬੱਬਰ ਅਕਾਲੀ ਤੇਰੇ ਘਰ ਆਉਂਦੇ ਹਨ। ਧੰਨਾ ਸਿੰਘ ਬੱਬਰ ਤੇਰੇ ਪਿੰਡ ਦਾ ਹੈ ਤੇ ਬੰਤਾ ਸਿੰਘ ਬੱਬਰ ਧਾਮੀਆਂ ਦੇ ਤੇਰੇ ਪਿੰਡ ਨਾਨਕੇ ਹਨ। ਇਸ ਲਈ ਤੇਰਾ ਪਿੰਡ ਬਰਤਾਨਵੀ ਹਕੂਮਤ ਲਈ ਖ਼ਤਰੇ ਦਾ ਗੜ੍ਹ ਹੈ। ਵੱਡੇ ਵੱਡੇ ਬੱਬਰ ਅਕਾਲੀ ਤੇਰੇ ਪਿੰਡ ਆਉਂਦੇ ਹਨ। ਤੂੰ ਅੰਗਰੇਜ਼ ਪੁਲਿਸ ਨੂੰ ਇਤਲਾਹ ਦੇ ਕੇ ਫੜਾ ਦੇ। ਜਿੰਨੇ ਬੱਬਰ ਪੁਲਿਸ ਨੂੰ ਫੜਾਏਂਗਾ, ਉਤਨੇ ਹੀ ਮੁਰੱਬੇ ਜ਼ਮੀਨ ਹਕੂਮਤ ਵੱਲੋਂ ਲਾਇਲਪੁਰ ਦੀ ਬਾਰ ਵਿਚ ਇਨਾਮ ਵਜੋਂ ਦਿੱਤੀ ਜਾਵੇਗੀ। ਤੈਨੂੰ ਸਿਫ਼ਾਰਸ਼ ਕਰ ਕੇ ਇਲਾਕੇ ਦਾ ਜ਼ੈਲਦਾਰ ਨਿਯੁਕਤ ਕਰ ਦਿੱਤਾ ਜਾਵੇਗਾ। ਥਾਣੇ ਤੋਂ ਲੈ ਕੇ ਬਰਤਾਨੀਆ ਦੀ ਮਹਾਰਾਣੀ ਵਿਕਟੋਰੀਆ ਤਕ ਤੇਰੀ ਇੱਜ਼ਤ ਹੋਵੇਗੀ। ਹਕੂਮਤ ਨਾਲ ਵਫ਼ਾਦਾਰੀ ਨਾ ਕਰਨ ਦੀ ਸੂਰਤ ਵਿਚ ਤੇਰੀ ਨੰਬਰਦਾਰੀ ਖਾਰਜ ਕਰ ਦਿੱਤੀ ਜਾਵੇਗੀ। ਹਕੂਮਤ ਆਪਣਾ ਵਫ਼ਾਦਾਰ ਨੰਬਰਦਾਰ ਨਿਯੁਕਤ ਕਰੇਗੀ।" ਸ. ਬਿਅੰਤ ਸਿੰਘ ਨੰਬਰਦਾਰ ਨੇ ਕਿਹਾ ਕਿ ਮੈਂ ਗੁਰੂ ਦਾ ਸਿੱਖ ਹਾਂ, ਮੈਂ ਲਾਲਚ ਵੱਸ ਕਿਸੇ ਬੇਗੁਨਾਹ ਨੂੰ ਫਸਾਉਣਾ ਨਹੀਂ ਚਾਹੁੰਦਾ। ਇਸ ਲਈ ਸਰਕਾਰ ਜਿਸ ਨੂੰ ਮਰਜ਼ੀ ਨੰਬਰਦਾਰੀ ਦੇ ਦੇਵੇ, ਮੈਨੂੰ ਇਸ ਦਾ ਕੋਈ ਅਫ਼ਸੋਸ ਨਹੀਂ।

ਅੰਗਰੇਜ਼ ਹਕੂਮਤ ਨੇ ਆਪਣੇ ਵਫ਼ਾਦਾਰ ਝੋਲੀਚੁੱਕ ਜਵਾਲਾ ਸਿੰਘ ਨੂੰ ਪਿੰਡ ਕੋਟਲੀ ਬਾਵਾ ਦਾਸ ਦਾ ਨੰਬਰਦਾਰ ਬਣਾ ਦਿੱਤਾ, ਜਿਸ ਨੇ ਬੱਬਰਾਂ ਨੂੰ ਫੜਾਉਣ ਦੀ ਮੁਹਿੰਮ ਤੇਜ਼ ਕਰ ਦਿੱਤੀ। ਬੱਬਰਾਂ ਦੀਆਂ ਠਾਹਰਾਂ 'ਤੇ ਪੁਲਿਸ ਦੇ ਛਾਪੇ ਪੈਣ ਲੱਗੇ। ਬੱਬਰ ਅਕਾਲੀ ਵੀ ਜਵਾਲਾ ਸਿੰਘ ਨੂੰ ਲਾਇਲਪੁਰ ਦੀ ਬਾਰ ਵਿਚ ਮੁਰੱਬੇ ਇਨਾਮ ਦੇਣ ਲਈ ਕਾਹਲੇ ਸਨ।

ਇਕ ਦਿਨ ਬੱਬਰਾਂ ਨੇ ਸੋਚੀ ਸਮਝੀ ਸਕੀਮ ਅਧੀਨ ਪਿੰਡ ਕੋਟਲੀ ਬਾਵਾ ਦਾਸ ਆਪਣੇ ਹਮਦਰਦਾਂ ਕੋਲ ਉਤਾਰਾ ਕੀਤਾ ਤੇ ਕੁਝ ਹੁਸ਼ਿਆਰਪੁਰ ਦੀ ਸੜਕ ਉੱਤੇ ਘੋੜੀਆਂ ਪਾਸੇ ਬੰਨ੍ਹ ਕੇ ਰਾਹ-ਮੱਲ ਕੇ ਬੈਠ ਗਏ। ਜਵਾਲਾ ਸਿੰਘ ਨੰਬਰਦਾਰ ਨੂੰ ਜਦੋਂ ਸੂਹ ਲੱਗੀ ਕਿ ਬੱਬਰ ਅਕਾਲੀ ਪਿੰਡ ਵਿਚ ਆਏ ਹਨ, ਮੂੰਹ ਹਨੇਰੇ ਹੀ ਘੋੜੀ 'ਤੇ ਚੜ੍ਹ ਕੇ ਪੁਲਿਸ ਨੂੰ ਖ਼ਬਰ ਦੇਣ ਲਈ ਹੁਸ਼ਿਆਰਪੁਰ ਨੂੰ ਤੁਰ ਪਿਆ। ਰਸਤੇ ਵਿਚ ਬੱਬਰਾਂ ਨੇ ਨਾਕਾ ਲਾਇਆ ਹੋਇਆ ਸੀ। ਜਵਾਲਾ ਸਿੰਘ ਨੇ ਤੇਜ਼ ਕੰਨਾਂ ਨਾਲ ਵੌੜ ਲੈ ਕੇ ਪੁੱਛਿਆ ਕਿ ਕੌਣ ਹੋ ? ਬੱਬਰਾਂ ਨੇ ਕਿਹਾ, "ਆਪਾਂ ਹੀ ਹਾਂ ਨੰਬਰਦਾਰਾ, ਹੋਰ ਕੋਈ ਨਹੀਂ।" ਬੱਬਰਾਂ ਨੇ ਪੁਲਿਸ ਦੀ ਵਰਦੀ ਪਾਈ ਹੋਈ ਸੀ। ਨੰਬਰਦਾਰ ਨੇ ਕਿਹਾ, "ਓਏ, ਸਿੱਧੀ ਤਰ੍ਹਾਂ ਦੱਸੋ, ਤੁਸੀਂ ਕੌਣ ਹੋ ?" ਬੰਤਾ ਸਿੰਘ ਧਾਮੀਆਂ ਨੇ ਕਿਹਾ, "ਅਸੀਂ ਸਰਕਾਰੀ ਬੰਦੇ ਹਾਂ, ਇਥੋਂ ਲੰਘ ਕੇ ਬੱਬਰਾਂ ਕੋਟਲੀ ਜਾਣਾ ਹੈ, ਅਸੀਂ ਉਹਨਾਂ ਦੀ ਭਾਲ ਵਿਚ ਹਾਂ।"

ਜਵਾਲਾ ਸਿੰਘ ਨੇ ਕਿਹਾ, "ਬੱਬਰ ਅਕਾਲੀ ਤਾਂ ਕੋਟਲੀ ਪਹੁੰਚ ਗਏ ਹਨ। ਮੈਂ ਹੁਸ਼ਿਆਰਪੁਰ ਪੁਲਿਸ ਕਪਤਾਨ ਨੂੰ ਦੱਸਣ ਚੱਲਿਆ ਹਾਂ।"

ਬੱਬਰਾਂ ਨੇ ਗੱਲਬਾਤ ਕਰਦਿਆਂ ਆਪਾ ਨਹੀਂ ਜਤਾਇਆ। ਬੰਤਾ ਸਿੰਘ ਨੇ ਕਿਹਾ, "ਕਿੰਨੇ ਬੱਬਰ ਆਏ ਹਨ ਪਿੰਡ ਵਿਚ?"

ਜਵਾਲਾ ਸਿੰਘ ਨੇ ਕਿਹਾ, "ਪੰਜ ਬੱਬਰ ਆਏ ਹਨ।"

ਧਰਮ ਸਿੰਘ ਆਦਮਪੁਰ ਨੇ ਕਿਹਾ, "ਨੰਬਰਦਾਰਾ, ਫਿਰ ਤਾਂ ਤੇਰੇ ਪੰਜ ਮੁਰੱਬੇ ਲਾਇਲਪੁਰ ਦੀ ਬਾਰ ਵਿਚ ਇਨਾਮ ਪੱਕਾ ਹੋ ਗਿਆ ਸਮਝ।"

ਬੰਤਾ ਸਿੰਘ ਨੇ ਘੋੜੀ ਦੀਆਂ ਵਾਗਾਂ ਫੜ ਲਈਆਂ, ਧਰਮ ਸਿੰਘ ਨੇ ਲੱਤ ਤੋਂ ਫੜ ਕੇ ਘੋੜੀ ਤੋਂ ਹੇਠਾਂ ਸੁੱਟ ਲਿਆ। ਜਵਾਲਾ ਸਿੰਘ ਸਮਝ ਗਿਆ ਸੀ ਕਿ ਇਹ ਬੱਬਰ ਅਕਾਲੀ ਹਨ। ਕਾਬੂ ਆ ਗਿਆ ਤੇ ਕਹਾਣੀ ਵਿਗੜ ਗਈ।

ਬੰਤਾ ਸਿੰਘ ਨੇ ਕਿਹਾ, "ਧਰਮ ਸਿੰਘ, ਪੂਰੇ ਪੰਜ ਮੁਰੱਬੇ ਜ਼ਮੀਨ ਦੇ ਇਥੇ ਹੀ ਜਵਾਲਾ ਸਿੰਘ ਦੇ ਨਾਂ ਪੱਕੇ ਇਨਾਮ ਕਰ ਦੇ।" ਧਰਮ ਸਿੰਘ ਦੇ ਪਿਸਤੌਲ ਵਿਚੋਂ ਠਾਹ-ਠਾਹ ਦੀ ਆਵਾਜ਼ ਗੂੰਜੀ। ਜਵਾਲਾ ਸਿੰਘ ਮੂੰਹ ਭਾਰ ਕੱਚੇ ਪਹੇ 'ਤੇ ਡਿੱਗ ਪਿਆ। ਬੱਬਰਾਂ ਨੇ ਪਿਸਤੌਲ ਦੀ ਹੋਰ ਕੀਮਤੀ ਗੋਲੀ ਚਲਾਉਣੀ ਠੀਕ ਨਾ ਸਮਝੀ। ਜਵਾਲਾ ਸਿੰਘ ਦੀ ਰੂਹ ਸਰੀਰ ਵਿਚੋਂ ਨਿਕਲ ਕੇ ਅਣਦੱਸੇ ਦੇਸ਼ ਨੂੰ ਚਲੀ ਗਈ। ਬੱਬਰਾਂ ਨੇ ਮੂਧੇ ਮੂੰਹ ਡਿੱਗੇ ਜਵਾਲਾ ਸਿੰਘ ਨੂੰ ਸਿੱਧਾ ਕਰ ਕੇ ਮਰੇ ਪਏ ਦੀ ਜੇਬ ਵਿਚ ਚਿੱਠੀ ਰੱਖ ਦਿੱਤੀ, ਜਿਸ ਵਿਚ ਲਿਖਿਆ ਸੀ ਕਿ 'ਜਵਾਲਾ ਸਿੰਘ ਅੰਗਰੇਜ਼ਾਂ ਦਾ ਝੋਲੀ-ਚੁੱਕ, ਇਨਾਮ ਦੇ ਲਾਲਚ ਵਿਚ ਦੇਸ਼ ਭਗਤਾਂ ਨੂੰ ਪੁਲਿਸ ਕੋਲ ਫੜਵਾਉਂਦਾ ਸੀ। ਬੱਬਰ ਅਕਾਲੀ ਇਸ ਨੂੰ ਪੰਜ ਮੁਰੱਬੇ ਜ਼ਮੀਨ ਦੇ ਇਨਾਮ ਦੇ ਕੇ ਚੱਲੇ ਹਨ। ਕਿਸੇ ਬੇਗੁਨਾਹ ਨੂੰ ਤੰਗ ਨਾ ਕੀਤਾ ਜਾਵੇ।'

ਅਗਲੇ ਦਿਨ ਬੱਬਰ ਅਕਾਲੀ ਅਖ਼ਬਾਰ ਵਿਚ ਖ਼ਬਰ ਸੀ - ਜਵਾਲਾ ਸਿੰਘ ਨੰਬਰਦਾਰ ਝੋਲੀਚੁੱਕ ਕੋਟਲੀ ਬਾਵਾ ਦਾਸ ਨੂੰ ਪੰਜ ਮੁਰੱਬੇ ਇਨਾਮ।

ਜਵਾਲਾ ਸਿੰਘ ਝੋਲੀਚੁੱਕ ਨੰਬਰਦਾਰ ਦਾ ਕਤਲ ਹੋ ਜਾਣ 'ਤੇ ਪੁਲਿਸ ਕਪਤਾਨ ਹੁਸ਼ਿਆਰਪੁਰ ਪਿੰਡ ਕੋਟਲੀ ਬਾਵਾ ਦਾਸ ਪਹੁੰਚ ਗਿਆ ਤੇ ਜਵਾਲਾ ਸਿੰਘ ਨੰਬਰਦਾਰ ਦੇ ਪਿਤਾ ਸ਼ੇਰ ਸਿੰਘ ਨੂੰ ਪੁੱਛਿਆ ਕਿ ਕੀ ਇਸ ਕਤਲ ਪਿੱਛੇ ਸਾਬਕਾ ਨੰਬਰਦਾਰ ਜਥੇਦਾਰ ਬਿਅੰਤ ਸਿੰਘ ਦਾ ਹੱਥ ਹੋ ਸਕਦਾ ਹੈ? ਤਾਂ ਸ਼ੇਰ ਸਿੰਘ ਨੇ ਦਾਨਾਈ ਕਰਦਿਆਂ ਕਿਹਾ, "ਨੰਬਰਦਾਰ ਬਿਅੰਤ ਸਿੰਘ ਗੁਰਮੁਖ ਬੰਦਾ ਹੈ, ਉਸ ਦਾ ਮੇਰੇ ਪੁੱਤ ਦੇ ਕਤਲ ਵਿਚ ਕੋਈ ਹੱਥ ਨਹੀਂ। ਮੇਰਾ ਪੁੱਤਰ ਨੇਕੀ-ਬਦੀ ਦਾ ਅਸੂਲ ਭੁੱਲ ਗਿਆ ਸੀ ਤੇ ਗ਼ਲਤ ਰਸਤੇ ਪੈ



ਗਿਆ ਸੀ। ਖ਼ਾਹ-ਮਖ਼ਾਹ ਦੇਸ਼-ਭਗਤਾਂ ਨਾਲ ਵਧੀਕੀਆਂ ਕਰਨ ਲੱਗ ਪਿਆ ਸੀ, ਜਿਸ ਦਾ ਨਤੀਜਾ ਬੱਬਰ ਅਕਾਲੀਆਂ ਨੇ ਇਸ ਨੂੰ ਮਾਰ ਦਿੱਤਾ। ਮੈਂ ਪੁੱਤ ਦੀਆਂ ਕਮਜ਼ੋਰੀਆਂ ਲੁਕਾਉਣ ਲਈ ਕਿਸੇ 'ਤੇ ਇਲਜ਼ਾਮਬਾਜ਼ੀ ਨਹੀਂ ਕਰਾਂਗਾ। ਮੇਰਾ ਪੁੱਤ ਬੀਜੇ ਕੰਡਿਆਂ ਦਾ ਫਲ ਚਖ ਗਿਆ ਹੈ।"

ਪੁਲਿਸ ਕਪਤਾਨ ਆਪਣੀ ਟੋਲੀ ਸਮੇਤ ਹੁਸ਼ਿਆਰਪੁਰ ਨੂੰ ਵਾਪਸ ਚਲਾ ਗਿਆ। ਜਵਾਲਾ ਸਿੰਘ ਨੰਬਰਦਾਰ ਦੀ ਲਾਸ਼ ਦਾ ਪਿੰਡ ਦੇ ਸਿਵਿਆਂ ਵਿਚ ਸਸਕਾਰ ਕਰ ਦਿੱਤਾ ਗਿਆ। ਇਲਾਕੇ ਅਤੇ ਪਿੰਡ ਦੇ ਲੋਕ ਕਹਿੰਦੇ ਸਨ ਕਿ ਭਾਈ, ਨੰਬਰਦਾਰ ਦਾ ਪਿਤਾ ਸ਼ੇਰ ਸਿੰਘ ਬੜਾ ਦਾਨਾ ਬੰਦਾ ਸੀ, ਭਾਈ ਮਰਦਾਂ ਵਾਂਗ ਸਚਿਆਈ ਕਬੂਲ ਕੀਤੀ। ਵੇਖੋ, ਭਾਈ ਕੁਦਰਤ ਨੇ ਇਕ ਮਿਆਨ ਵਿਚ ਦੋ ਤਲਵਾਰਾਂ ਪਾਈਆਂ।

**ਪੁੱਤ ਸਰਕਾਰ ਦਾ ਝੋਲੀ-ਚੁੱਕ ਸੀ।**
**ਪਿਤਾ ਦੇਸ਼ ਭਗਤਾਂ ਦਾ ਵਫ਼ਾਦਾਰ।**

## ਕਾਂਡ 4

## ਸੁਰਿੰਦਰ ਸਿੰਘ ਸੋਢੀ ਨੇ ਸਕੂਲ ਪੜ੍ਹਨ ਜਾਣਾ, ਤਾਏ ਨੇ ਮੋਟਰਸਾਈਕਲ ਲੈ ਕੇ ਦੇਣਾ

ਸੁਰਿੰਦਰ ਸਿੰਘ ਸੋਢੀ ਦੀ ਉਮਰ 6 ਸਾਲ ਦੀ ਸੀ ਕਿ ਪਿਤਾ ਸ. ਦਲਜੀਤ ਸਿੰਘ ਨੇ ਸੋਢੀ ਨੂੰ ਪਿੰਡ ਮੁੰਡੀਆ ਦੇ ਸਕੂਲ ਵਿਚ ਪੜ੍ਹਨ ਪਾ ਦਿੱਤਾ। ਸੋਢੀ ਲਾਡਲਾ ਸੀ ਤੇ ਪੜ੍ਹਨ ਛੋਟੇ ਸਾਈਕਲ 'ਤੇ ਜਾਂਦਾ ਸੀ, ਜਿਸ ਨਾਲ ਉਹ ਆਪਣੇ ਉੱਤੇ ਫ਼ਖ਼ਰ ਮਹਿਸੂਸ ਕਰਦਾ ਸੀ। ਉਹਨੀਂ ਦਿਨੀਂ 1969-70 ਵੇਲੇ ਵੱਡੇ ਘਰਾਂ ਦੇ ਬੱਚੇ ਵੀ ਛੇਵੀਂ ਜਮਾਤ ਤੋਂ ਪਹਿਲਾਂ ਸਾਈਕਲ 'ਤੇ ਸਕੂਲ ਨਹੀਂ ਸੀ ਜਾਂਦੇ। ਸੋਢੀ ਤਾਂ ਪਹਿਲੇ ਦਿਨ ਹੀ ਮੁੰਡੀਆ ਸਕੂਲ ਪੜ੍ਹਨ ਸਾਈਕਲ 'ਤੇ ਗਿਆ ਸੀ। ਜਿਸ ਨਾਲ ਸੋਢੀ ਦੀ ਸਕੂਲ ਵਿਚ ਪੂਰੀ ਟੌਹਰ ਸੀ। ਮੁੰਡੀਆ ਸਕੂਲ ਦੀ ਅਧਿਆਪਕਾ ਰੇਸ਼ਮ ਕੌਰ ਸੋਢੀ ਨੂੰ ਪਿਆਰ ਨਾਲ ਪੜ੍ਹਾਉਂਦੀ ਹੋਈ ਕਹਿੰਦੀ ਹੁੰਦੀ ਸੀ, "ਬੇਟੇ ਸੁਰਿੰਦਰ, ਮਨ ਲਗਾ ਕੇ ਪੜ੍ਹੋ, ਇਕ ਦਿਨ ਤੇਰਾ

ਨਾਂ ਦੁਨੀਆਂ ਵਿਚ ਚਮਕੇਗਾ।'' ਸੋਢੀ ਅੱਠ ਸਾਲ ਦੀ ਉਮਰ ਤਕ ਜਪੁਜੀ ਸਾਹਿਬ ਦਾ ਪਾਠ ਜ਼ੁਬਾਨੀ ਕੰਠ ਕਰ ਚੁੱਕਾ ਸੀ। ਪੰਜਵੀਂ ਜਮਾਤ ਦੀ ਪੜ੍ਹਾਈ ਕਰਨ ਤਕ ਨਿਤਨੇਮ ਜ਼ੁਬਾਨੀ ਕੰਠ ਕਰ ਲਿਆ ਸੀ। ਸੋਢੀ ਦੀ ਤਾਈ ਗੁਰਦੇਵਪਾਲ ਕੌਰ ਪੂਰਾ ਫਬਾ ਸੰਵਾਰ ਕੇ ਸਿਰ ਉੱਤੇ ਪਟਕਾ ਬੰਨ੍ਹ ਕੇ ਸਕੂਲ ਭੇਜਦੀ ਸੀ। ਸੋਢੀ ਸਿਰ 'ਤੇ ਸੁੰਦਰ ਕੇਸਕੀ ਆਪ ਵੀ ਸਜਾਉਣ ਲੱਗ ਪਿਆ ਸੀ। ਸਕੂਲ ਵਿਚ ਉਸ ਦੀ ਵੱਖਰੀ ਪਹਿਚਾਣ ਸੀ। ਪੰਜਵੀਂ ਤਕ ਦੀ ਪੜ੍ਹਾਈ ਰੇਸ਼ਮ ਕੌਰ ਅਧਿਆਪਕਾ ਤੋਂ ਮੁੰਡੀਆ ਸਕੂਲ ਤੋਂ ਪਾਸ ਕੀਤੀ।

ਸੋਢੀ ਹਾਲੇ ਦੂਜੀ ਜਮਾਤ ਵਿਚ ਹੀ ਪੜ੍ਹਦਾ ਸੀ ਕਿ ਪਿਤਾ ਸ. ਦਲਜੀਤ ਸਿੰਘ ਅਕਾਲ ਚਲਾਣਾ ਕਰ ਗਏ। ਸਾਰੀ ਜ਼ਿੰਮੇਵਾਰੀ ਤਾਏ ਗਿਆਨੀ ਮੋਹਨ ਸਿੰਘ ਤੇ ਤਾਈ ਗੁਰਦੇਵਪਾਲ ਕੌਰ ਦੇ ਸਿਰ ਸੀ, ਜਿਸ ਨੂੰ ਉਹਨਾਂ ਨੇ ਪੂਰੀ ਤਨਦੇਹੀ ਨਾਲ ਨਿਭਾਇਆ ਤੇ ਸੋਢੀ ਨੂੰ ਮਾਤਾ ਨਰਿੰਦਰ ਕੌਰ ਅਤੇ ਪਿਤਾ ਦਲਜੀਤ ਸਿੰਘ ਦੀ ਮੌਤ ਦੀ ਯਾਦ ਵੀ ਨਾ ਆਉਣ ਦਿੱਤੀ। ਘਰ ਵਿਚ ਗਿਆਨੀ ਮੋਹਨ ਸਿੰਘ, ਜਥੇਦਾਰ ਅਜੀਤ ਸਿੰਘ ਤੇ ਤਰਲੋਕ ਸਿੰਘ ਦਾ ਪਰਿਵਾਰ ਇਕੱਠਾ ਇਕੋ ਚੁੱਲ੍ਹੇ 'ਤੇ ਰੋਟੀ ਖਾਂਦਾ ਸੀ। ਸ. ਤਰਲੋਕ ਸਿੰਘ ਹਵਾਈ ਫ਼ੌਜ ਵਿਚ ਸਰਵਿਸ ਕਰਦਾ ਸੀ। ਪਿੰਡ 'ਚ ਸਾਰਾ ਪਰਿਵਾਰ ਜ਼ਿਮੀਂਦਾਰਾ ਖੇਤੀਬਾੜੀ ਕਰਦਾ ਸੀ। ਉਨ੍ਹਾਂ ਕੋਲ 335 ਐਸਕਾਰਟ ਟਰੈਕਟਰ ਸੀ, ਜਿਸ ਨੂੰ ਸੋਢੀ ਸੱਤ ਸਾਲ ਦੀ ਉਮਰ ਵਿਚ ਚਲਾਉਣ ਲੱਗ ਪਿਆ ਸੀ। ਸੋਢੀ ਸਾਧਾਰਨ ਬੱਚਾ ਨਹੀਂ ਸੀ, ਉਹ ਨਿੱਤ ਨਵੀਆਂ ਤਕਨੀਕਾਂ ਸੋਚਦਾ ਸੀ। ਉਹ ਖੁੱਲ੍ਹੇ ਅਕਾਸ਼ ਵਿਚ ਉਡਾਰੀਆਂ ਲਾਉਣ ਵਾਲਾ ਆਜ਼ਾਦ ਪੰਛੀ ਸੀ। ਸੁਰਿੰਦਰ ਸਿੰਘ ਸੋਢੀ ਨੇ ਛੇਵੀਂ ਜਮਾਤ ਵਿਚ ਬੁੱਲੋਵਾਲ ਦੇ ਸੈਣੀ ਬਾਰ ਹਾਈ ਸਕੂਲ ਵਿਚ ਦਾਖ਼ਲਾ ਲਿਆ ਤੇ ਤਾਇਆ ਗਿਆਨੀ ਮੋਹਨ ਸਿੰਘ ਨੂੰ ਕਹਿਣ ਲੱਗਾ, ''ਤਾਇਆ ਜੀ, ਮੈਨੂੰ ਮੋਟਰਸਾਈਕਲ ਚਾਹੀਦਾ ਹੈ।'' ਗਿਆਨੀ ਮੋਹਨ ਸਿੰਘ ਨੇ ਕਿਹਾ, ''ਪੁੱਤਰ, ਤੂੰ ਹਾਲੇ ਛੋਟਾ ਹੈਂ, ਵੱਡਾ ਹੋ ਜਾ, ਫਿਰ ਲੈ ਦੇਵਾਂਗੇ।'' ਸੋਢੀ ਨੇ ਹੌਸਲਾ ਨਾ ਹਾਰਿਆ ਤੇ ਤਾਈ ਗੁਰਦੇਵਪਾਲ ਕੌਰ ਨੂੰ ਕਿਹਾ ਕਿ ਮੈਨੂੰ ਮੋਟਰਸਾਈਕਲ ਲੈ ਕੇ ਦਿਉ, ਤਾਂ ਤਾਈ ਦਾ ਵੀ ਉਹੋ ਜਵਾਬ ਸੀ ਕਿ ਸੋਢੀ ਤੂੰ ਹਾਲੇ ਨਿੱਕਾ ਹੈਂ, ਚਲਾਉਣ ਜੋਗਾ ਹੋ ਜਾ, ਫਿਰ ਤੈਨੂੰ ਮੋਟਰਸਾਈਕਲ ਜ਼ਰੂਰ ਲੈ ਦੇਵਾਂਗੇ। ਸੋਢੀ ਨੇ ਕਿਹਾ, ''ਤਾਈ, ਤੂੰ ਕੀ ਕਹਿੰਦੀ, ਸੋਢੀ ਨੂੰ ਮੋਟਰਸਾਈਕਲ ਚਲਾਉਣਾ ਨਹੀਂ ਆਉਂਦਾ, ਮੋਟਰਸਾਈਕਲ ਤਾਂ ਕੀ ਤੁਸੀਂ ਮੈਨੂੰ ਹੈਲੀਕਾਪਟਰ 'ਚ ਬਿਠਾ ਦਿਉ, ਮੈਂ ਉਹ ਵੀ ਉਡਾ ਲਵਾਂਗਾ।''

ਸੋਢੀ ਦੀ ਮੋਟਰਸਾਈਕਲ ਦੀ ਮੰਗ ਬਾਰੇ ਤਾਈ ਗੁਰਦੇਵਪਾਲ ਕੌਰ ਨੇ ਆਪਣੇ ਪਤੀ ਨਾਲ ਗੱਲ ਕੀਤੀ ਕਿ ਆਪਣਾ ਪੁੱਤਰ ਸੋਢੀ ਜ਼ਿਦ ਕਰਦਾ ਹੈ,



ਮੋਟਰਸਾਈਕਲ ਲੈ ਦੇਈਏ। ਮੇਰੇ ਤੋਂ ਉਸ ਦਾ ਢਿੱਲਾ ਮੂੰਹ ਵੇਖ ਜਰ ਨਹੀਂ ਹੁੰਦਾ। ਗਿਆਨੀ ਮੋਹਨ ਸਿੰਘ ਨੇ ਸੰਨ 1973 ਵਿਚ ਜਲੰਧਰ ਤੋਂ ਨਵਾਂ ਐਨਫੀਲਡ ਮੋਟਰਸਾਈਕਲ 6 ਹਜ਼ਾਰ ਰੁਪਏ ਦਾ ਮੁੱਲ ਲੈ ਦਿੱਤਾ। ਸੋਢੀ ਦੀ ਮੰਗ ਪੂਰੀ ਹੋ ਗਈ। ਸੋਢੀ 11-12 ਸਾਲ ਦੀ ਉਮਰ ਵਿਚ ਮੋਟਰਸਾਈਕਲ ਚਲਾਉਣ ਵਿਚ ਪੂਰਾ ਮਾਹਿਰ ਹੋ ਗਿਆ। ਹੁਣ ਸੋਢੀ ਸਕੂਲ ਬੁੱਲੋਵਾਲ ਮੋਟਰਸਾਈਕਲ 'ਤੇ ਜਾਂਦਾ। ਉਹਨੀਂ ਦਿਨੀਂ ਮੋਟਰਸਾਈਕਲ ਕਿਸੇ ਵਿਰਲੇ ਪਿੰਡ ਵਿਚ ਹੀ ਹੁੰਦਾ ਸੀ। ਕਿਸੇ ਪਿੰਡ ਵਿਚ ਨਵੇਂ ਆਏ ਮੋਟਰਸਾਈਕਲ ਨੂੰ ਲੋਕ ਵੇਖਣ ਆਉਂਦੇ ਸਨ। ਉਹਨੀਂ ਦਿਨੀਂ ਅੱਜ ਦੇ ਹੈਲੀਕਾਪਟਰ ਦੇ ਮੁਕਾਬਲੇ ਮੋਟਰਸਾਈਕਲ ਦੀ ਸਵਾਰੀ ਮੰਨੀ ਜਾਂਦੀ ਸੀ। ਥਾਣਾ ਸਦਰ ਹੁਸ਼ਿਆਰਪੁਰ ਦਾ ਇੰਸਪੈਕਟਰ ਵੀ ਗਿਆਨੀ ਮੋਹਨ ਸਿੰਘ ਨੂੰ ਨਵੇਂ ਮੋਟਰਸਾਈਕਲ ਦੀ ਵਧਾਈ ਦੇਣ ਆਇਆ ਸੀ। ਸੁਰਿੰਦਰ ਸਿੰਘ ਸੋਢੀ ਦੁਪਹਿਰ ਦੀ ਛੁੱਟੀ ਵੇਲੇ ਬੁੱਲੋਵਾਲ ਦੇ ਸੈਣੀ ਬਾਰ ਹਾਈ ਸਕੂਲ ਦੀ ਗਰਾਊਂਡ ਵਿਚ ਮੋਟਰਸਾਈਕਲ ਦੇ ਕਰਤੱਵ ਵਿਖਾਉਂਦਾ, ਮੋਟਰਸਾਈਕਲ ਹੱਥ ਛੱਡ ਕੇ ਚਲਾਉਂਦਾ। ਅੱਖਾਂ ਉੱਤੇ ਪੱਟੀ ਬੰਨ੍ਹ ਕੇ ਚਲਾਉਣਾ, ਚੱਲਦੇ ਮੋਟਰਸਾਈਕਲ ਉੱਤੇ ਖਲੋਣਾ, ਇਸੇ ਹਾਲਤ ਵਿਚ ਮੋੜਨਾ, ਮੋਟਰਸਾਈਕਲ ਦੀ ਭੱਜੇ ਜਾਂਦੇ ਛਾਲ ਲਵਾਉਣੀ, ਸੜਕ ਉਪਰ ਪੂਰੀ ਸਪੀਡ ਨਾਲ ਭਜਾਉਣਾ, ਭੱਜੇ ਜਾਂਦੇ ਮੋਟਰਸਾਈਕਲ ਉੱਤੇ ਕੱਪੜੇ ਬਦਲਣੇ, ਮਿੱਤਰ ਦੋਸਤਾਂ ਨੂੰ ਚੱਲਦੇ ਮੋਟਰਸਾਈਕਲ ਦੇ ਪਿੱਛੇ ਨੂੰ ਮੂੰਹ ਕਰ ਕੇ ਬਿਠਾਉਣਾ, ਭੀੜ ਵਿਚ ਪੂਰੀ ਸਪੀਡ ਨਾਲ ਲੰਘਣਾ, ਬੁੱਲੋਵਾਲ ਤੋਂ ਪਿੰਡ ਕੋਟਲੀ ਬਾਵਾ ਦਾਸ ਨੂੰ ਜਾਂਦੀ ਸੜਕ ਦੇ ਕੂਹਣੀ ਮੋੜਾਂ ਤੋਂ ਮੋਟਰਸਾਈਕਲ ਪੂਰੀ ਸਪੀਡ ਨਾਲ ਮੋੜਨਾ।

ਮੋਟਰਸਾਈਕਲ ਚਲਾਉਣ ਵਿਚ ਸੁਰਿੰਦਰ ਸਿੰਘ ਸੋਢੀ ਇਤਨਾ ਮਾਹਿਰ ਹੋ ਗਿਆ ਕਿ ਗੱਡੀ ਦੀ ਲਾਈਨ ਉਪਰ ਚਲਾਉਂਦਾ ਤਾਂ ਵੇਖਣ ਵਾਲੇ ਲੋਕ ਕਹਿੰਦੇ ਕਿ ਗਿਆਨੀ ਮੋਹਨ ਸਿੰਘ ਜੀ, ਸੋਢੀ ਨੂੰ ਸਰਕਸ ਵਿਚ ਭਰਤੀ ਕਰਾ ਦੇਵੋ। ਇਹ ਤਾਂ ਤਾਰ ਉਪਰ ਵੀ ਮੋਟਰਸਾਈਕਲ ਚਲਾ ਲਿਆ ਕਰੇਗਾ। ਤਾਂ ਗਿਆਨੀ ਮੋਹਨ ਸਿੰਘ ਜੀ ਹੱਸ ਕੇ ਕਹਿੰਦਾ, ''ਸੋਢੀ ਨੂੰ ਕਿਤੇ ਭਰਤੀ ਕਰਾਉਣ ਦੀ ਕੋਈ ਲੋੜ ਨਹੀਂ, ਕੋਈ ਵੀ ਅਸੰਭਵ ਕੰਮ, ਜੇ ਸੋਢੀ ਦਾ ਕਰਨ ਦਾ ਇਰਾਦਾ ਹੋ ਜਾਵੇ ਤਾਂ ਉਹ ਸੰਭਵ ਹੈ।'' ਮੋਟਰਸਾਈਕਲ ਦੇ ਕਰਤੱਵਾਂ ਨੇ ਸੁਰਿੰਦਰ ਸਿੰਘ ਸੋਢੀ ਨੂੰ ਪੜ੍ਹਨ ਵਿਚ ਕਮਜ਼ੋਰ ਕਰ ਦਿੱਤਾ ਤੇ ਪੜ੍ਹਾਈ ਵਿਚ ਉਸ ਦਾ ਮਨ ਨਹੀਂ ਸੀ ਲੱਗਦਾ। ਉਹ ਤਾਂ ਨਿੱਤ ਨਵੀਆਂ ਤਕਨੀਕਾਂ ਸੋਚਦਾ ਰਹਿੰਦਾ ਸੀ। ਨਵੀਆਂ ਨਵੀਆਂ ਖੇਡਾਂ ਉਸ ਦੇ ਮਨ ਦੀ ਕਾਢ ਹੁੰਦੀਆਂ। ਬਿਨਾਂ ਕਿਸੇ ਤੋਂ ਕੰਮ ਸਿੱਖੇ ਸੋਢੀ ਰੇਡੀਓ ਮਕੈਨਿਕ ਬਣ ਗਿਆ ਸੀ। ਪੁਰਜ਼ਾ

ਪੁਰਜਾ ਉਖੇੜ ਕੇ ਰੇਡੀਓ ਨੂੰ ਠੀਕ ਕਰ ਲੈਂਦਾ ਸੀ ਜੋ ਉਸ ਦੇ ਤੇਜ਼ ਦਿਮਾਗ਼ ਦੀ ਕਾਢ ਸੀ।

ਅੱਠਵੀਂ ਜਮਾਤ ਪਾਸ ਕਰਨ ਤੋਂ ਬਾਅਦ ਸੋਢੀ ਨੇ ਸਕੂਲ ਦੀ ਪੜ੍ਹਾਈ ਛੱਡ ਦਿੱਤੀ। ਸੋਢੀ ਦੁੱਧ ਘਿਉ ਖਾਣ ਪੀਣ ਦਾ ਸ਼ੁਕੀਨ ਸੀ, ਕਬੱਡੀ ਦਾ ਚੰਗਾ ਤੇਜ਼ ਖਿਡਾਰੀ ਸੀ, ਭੱਜਣ ਵਿਚ ਇਤਨਾ ਤੇਜ਼ ਸੀ ਕਿ ਕੋਈ ਵੀ ਹਾਣ ਦਾ ਸਾਥੀ ਉਸ ਨੂੰ ਭੱਜ ਕੇ ਫੜ ਨਹੀਂ ਸੀ ਸਕਦਾ। ਹਾੜ, ਸਾਵਣ, ਭਾਦਰੋਂ ਦੇ ਮਹੀਨੇ ਬਰਸਾਤਾਂ ਹੋਣ ਕਰਕੇ ਚੋਆਂ (ਪਹਾੜਾਂ ਵਿਚ ਬਰਸਾਤ ਦੇ ਪਾਣੀ ਦੇ ਮੈਦਾਨੀ ਇਲਾਕੇ ਵਿਚੋਂ ਨਿਕਲਦੇ ਵੱਡੇ ਨਾਲੇ ਦਰਿਆ ਰੂਪ। ਵਿਚ ਸਾਥੀਆਂ ਸਮੇਤ ਪਾਰ ਕਰਨਾ, ਚੜ੍ਹਦੇ ਪਾਣੀ ਨੂੰ ਤੈਰਨਾ, ਉਸ ਦਾ ਖ਼ਤਰਿਆਂ ਨਾਲ ਖੇਡਣ ਦਾ ਬਚਪਨ ਤੋਂ ਹੀ ਸ਼ੌਕ ਸੀ। ਸਾਥੀ ਹਾਣ ਦੇ ਮੁੰਡਿਆਂ ਨਾਲ ਨਿੱਕੀਆਂ ਨਿੱਕੀਆਂ ਲੜਾਈਆਂ ਲੜਨੀਆਂ ਤੇ ਫਿਰ ਇਕੱਠੇ ਹੋ ਜਾਣਾ। ਗ਼ੁੱਸਾ ਗਿਲਾ ਭੁਲਾ ਲੈਣਾ ਉਸ ਦੀ ਫ਼ਰਾਖ਼ਦਿਲੀ ਸੀ। ਸੋਢੀ ਭਾਵੇਂ ਅੱਠਵੀਂ ਜਮਾਤ ਤਕ ਹੀ ਪੜ੍ਹਿਆ ਸੀ, ਦਿਮਾਗ਼ ਦਾ ਇਤਨਾ ਤੇਜ਼-ਤਰਾਰ ਸੀ ਕਿ ਵੱਡੇ ਵਕੀਲਾਂ, ਪ੍ਰੋਫ਼ੈਸਰਾਂ ਨਾਲ ਵੀ ਆਢਾ ਲਾ ਲੈਂਦਾ ਤੇ ਅਜਿਹੀ ਦਲੀਲ-ਬਾਜ਼ੀ ਕਰਦਾ ਕਿ ਉਹਨਾਂ ਨੂੰ ਹਰਾ ਦੇਂਦਾ ਸੀ। ਚੜ੍ਹਦੀ ਜਵਾਨੀ ਵਿਚ ਸੋਢੀ ਘਰਦਿਆਂ ਭਾਵ ਤਾਏ ਤਾਈ ਦੇ ਹੱਥੋਂ ਨਿਕਲ ਗਿਆ ਤੇ ਅਜ਼ਾਦੀ ਪਸੰਦ ਜੀਵਨ ਜਿਊਣ ਲੱਗਾ। ਅਸਲ ਵਿਚ ਸੋਢੀ ਦੇ ਤਾਇਆ ਗਿਆਨੀ ਮੋਹਨ ਸਿੰਘ ਤੇ ਤਾਈ ਗੁਰਦੇਵਪਾਲ ਕੌਰ ਉਸ ਦਾ ਵਿਆਹ ਕਰ ਕੇ ਉਸ ਨੂੰ ਗ੍ਰਹਿਸਤੀ ਜੀਵਨ ਵਿਚ ਪਾਉਣ ਦੇ ਇੱਛਕ ਸਨ। ਸੋਢੀ ਖੁੱਲ੍ਹੇ ਅਕਾਸ਼ ਵਿਚ ਆਜ਼ਾਦ ਪੰਛੀ ਵਾਂਗ ਉਡਾਰੀਆਂ ਲਾਉਣਾ ਚਾਹੁੰਦਾ ਸੀ। ਸੁਰਿੰਦਰ ਸਿੰਘ ਸੋਢੀ, ਸੰਤ ਬਾਬਾ ਬਿਸ਼ਨ ਸਿੰਘ ਜੀ, ਸੰਤ ਬਾਬਾ ਨਿਹਾਲ ਸਿੰਘ ਜੀ ਨਿਹੰਗ ਸਿੰਘਾਂ ਦੇ ਦਲ ਵਿਚ ਗੁਰਦੁਆਰਾ ਹਰੀਆਂ ਵੇਲਾਂ ਚਲਾ ਗਿਆ ਤੇ ਨਿਹੰਗ ਸਿੰਘ ਬਣ ਗਿਆ।



# ਕਾਂਡ 5

## ਸੁਰਿੰਦਰ ਸਿੰਘ ਸੋਢੀ ਬਾਬਾ ਨਿਹਾਲ ਸਿੰਘ ਜੀ ਹਰੀਆਂ ਵੇਲਾਂ ਵਾਲੇ ਦੇ ਜਥੇ ਵਿਚ

ਨਿਹਾਲ ਸਿੰਘ ਜੀ ਹਰੀਆਂ ਵੇਲਾਂ ਨਿਹੰਗ

ਸੁਰਿੰਦਰ ਸਿੰਘ ਸੋਢੀ ਬਾਬਾ ਨਿਹਾਲ ਸਿੰਘ ਜੀ ਹਰੀਆਂ ਵੇਲਾਂ ਨਿਹੰਗ ਸੁਰਿੰਦਰ ਸਿੰਘ ਸੋਢੀ ਬਾਬਾ ਨਿਹਾਲ ਸਿੰਘ ਜੀ ਹਰੀਆਂ ਵੇਲਾਂ ਨਿਹੰਗ ਸਿੰਘਾਂ ਦੀ ਜਥੇਬੰਦੀ ਵਿਚ ਰਲ ਗਿਆ। ਜਿਥੇ ਰਹਿੰਦਿਆਂ ਉਸ ਨੇ ਸ੍ਰੀ ਗੁਰੂ ਗ੍ਰੰਥ ਸਾਹਿਬ ਦੀ ਸੰਥਿਆ ਸਮੇਤ ਗੁਰਬਾਣੀ ਪਾਠ ਦੀ ਸਿੱਖਿਆ ਪ੍ਰਾਪਤ ਕੀਤੀ ਤੇ ਚੰਗਾ ਗ੍ਰੰਥੀ ਬਣ ਗਿਆ ਅਤੇ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਅਖੰਡ ਪਾਠ ਦੀ ਸੇਵਾ ਕਰਨ ਲੱਗ ਪਿਆ। ਇਥੇ ਰਹਿੰਦਿਆਂ ਸੋਢੀ ਨੇ ਨਿਹੰਗ ਸਿੰਘਾਂ ਦੇ ਜਥੇ ਤੋਂ ਗੱਤਕੇਬਾਜ਼ੀ ਦੀ ਸਿੱਖਿਆ ਹਾਸਲ ਕੀਤੀ। ਘੋੜ-ਸਵਾਰੀ ਸਿੱਖੀ, ਤਲਵਾਰ-ਬਾਜ਼ੀ, ਨੇਜ਼ੇਬਾਜ਼ੀ, ਬੰਦੂਕ ਚਲਾਉਣੀ, ਨਿਸ਼ਾਨੇਬਾਜ਼ੀ ਵਿਚ ਪੂਰੀ ਸਿੱਖਿਆ ਹਾਸਲ ਕੀਤੀ। ਸੋਢੀ ਨੇ ਨਿਹੰਗ ਸਿੰਘਾਂ ਦੇ ਜਥੇ ਵਿਚ ਰਹਿੰਦਿਆਂ ਘੋੜੇ ਵਾਲਾ ਟਾਂਗਾ ਚਲਾਉਣਾ, ਜੀਪ ਦੀ ਡਰਾਇਵਰੀ ਕਰਨੀ ਸਿੱਖੀ। ਬਾਬਾ ਨਿਹਾਲ ਸਿੰਘ ਜੀ ਹਰੀਆਂ ਵੇਲਾਂ ਨਿਹੰਗ ਸਿੰਘ ਜਥੇਬੰਦੀ ਦੇ ਮੁਖੀ ਨੇ ਸੁਰਿੰਦਰ ਸਿੰਘ ਸੋਢੀ ਨੂੰ ਹੋਣਹਾਰ ਯੋਧਾ ਬਣਾ ਕੇ ਆਪਣੇ ਨਾਲ ਅੰਗ ਰੱਖਿਅਕ/ਗੰਨਮੈਨ ਰੱਖ ਲਿਆ। ਸੋਢੀ ਨੂੰ ਪੱਕੀ ਰਾਈਫ਼ਲ ਦੇ ਦਿੱਤੀ ਅਤੇ ਇਸ ਦੇ ਨਾਲ ਹੀ ਬਾਬਾ ਨਿਹਾਲ ਸਿੰਘ ਜੀ ਦੀ ਜੀਪ ਦੀ ਡਰਾਇਵਰੀ ਦੀ ਸੇਵਾ ਵੀ ਕਰਦਾ ਰਿਹਾ। ਸੋਢੀ ਦਾ ਇਕ ਮਿੱਤਰ ਚਰਨ ਸਿੰਘ ਧਾਮੀਆਂ ਵੀ ਇਸ ਦੇ ਨਾਲ ਹੀ ਜਥੇ ਵਿਚ ਆਇਆ ਸੀ। ਢਾਈ ਸਾਲ ਬਾਬਾ ਨਿਹਾਲ ਸਿੰਘ ਜੀ ਦੇ ਜਥੇ ਵਿਚ ਸੇਵਾ ਕਰਨ ਤੋਂ ਬਾਅਦ ਸੋਢੀ ਤੇ ਗੁਰਚਰਨ ਸਿੰਘ ਧਾਮੀਆਂ ਨੇ ਬਾਬਾ ਜੀ ਤੋਂ ਘਰ ਜਾਣ ਦੀ ਛੁੱਟੀ ਮੰਗੀ ਤਾਂ ਬਾਬਾ ਨਿਹਾਲ ਸਿੰਘ ਜੀ ਨੇ ਖ਼ੁਸ਼ ਹੋ ਕੇ ਪੰਜ ਪੰਜ ਸੌ ਰੁਪੈ ਤੇ ਸਿਰੋਪੇ ਬਖ਼ਸ਼ ਕੇ ਖ਼ੁਸ਼ੀ ਨਾਲ ਤੋਰਿਆ, ਜੋ ਇਕ ਧਾਰਮਿਕ ਸਕੂਲ ਵਿਚੋਂ ਸਫਲਤਾ ਪੂਰਵਕ ਪਾਸ ਹੋਣ ਤੋਂ ਵੱਧ ਫ਼ਖ਼ਰ ਵਾਲੀ ਗੱਲ ਸੀ।

ਸੁਰਿੰਦਰ ਸਿੰਘ ਸੋਢੀ ਅਤੇ ਚਰਨ ਸਿੰਘ ਧਾਮੀਆਂ ਦੋਵੇਂ ਦੋਸਤ ਜਦੋਂ ਦਿਲ ਕਰਦਾ ਤਾਂ ਬਾਬਾ ਨਿਹਾਲ ਸਿੰਘ ਜੀ ਦੇ ਡੇਰੇ ਗੁਰਦੁਆਰਾ ਸਾਹਿਬ ਹਰੀਆਂ ਵੇਲਾਂ ਜਾ ਕੇ ਜਥੇ ਦੇ ਸਿੰਘਾਂ ਨੂੰ ਮਿਲਣ ਜਾਂਦੇ। ਬਾਬਾ ਜੀ ਅਤੇ ਸਾਰਾ ਜਥਾ ਦੋਵਾਂ ਸਿੰਘਾਂ ਨੂੰ ਬੜਾ ਪਿਆਰ ਤੇ ਸਤਿਕਾਰ ਕਰਦਾ ਸੀ। ਇਸ ਦਾ ਸਭ ਤੋਂ ਵੱਡਾ ਕਾਰਨ ਖ਼ਾਲਸਾਈ ਵਿਚਾਰਧਾਰਾ ਅਤੇ ਜੁਝਾਰੂ ਰਵਾਇਤਾਂ ਦੀ ਵਿਚਾਰਧਾਰਾ ਦੀ ਸਾਂਝ ਸੀ।

## ਕਾਂਡ 6

### ਸੰਤ ਜਰਨੈਲ ਸਿੰਘ ਜੀ ਖ਼ਾਲਸਾ ਭਿੰਡਰਾਂਵਾਲਿਆਂ ਦਾ ਹੁਸ਼ਿਆਰਪੁਰ ਦੇ ਇਲਾਕੇ ਵਿਚ ਸਿੱਖੀ ਪ੍ਰਚਾਰ ਅਤੇ ਸੁਰਿੰਦਰ ਸਿੰਘ ਸੋਢੀ ਦਾ ਦਮਦਮੀ ਟਕਸਾਲ 'ਚ ਆਉਣਾ

ਸੁਰਿੰਦਰ ਸਿੰਘ ਸੋਢੀ ਸਿੱਖ ਧਰਮ ਬਾਰੇ ਦੂਰ-ਅੰਦੇਸ਼ੀ ਸੋਝੀ ਰੱਖਣ ਵਾਲਾ ਸੀ। ਸਕੂਲੀ ਵਿਦਿਆ ਤਾਂ ਅੱਠਵੀਂ ਤਕ ਹੀ ਹਾਸਲ ਕੀਤੀ ਸੀ ਪਰ ਦਲੀਲਾਂ ਨਾਲ ਵੱਡੇ ਵੱਡੇ ਪ੍ਰੋਫ਼ੈਸਰਾਂ, ਵਕੀਲਾਂ ਨੂੰ ਵੀ ਕਾਇਲ ਕਰ ਲੈਂਦਾ ਸੀ। ਦਮਦਮੀ ਟਕਸਾਲ ਦੇ ਮੁਖੀ ਸੰਤ ਜਰਨੈਲ ਸਿੰਘ ਜੀ ਖ਼ਾਲਸਾ ਭਿੰਡਰਾਂਵਾਲੇ ਸਿੱਖ ਧਰਮ ਦੇ ਪ੍ਰਚਾਰ ਦੀ ਲਹਿਰ ਨੂੰ ਖ਼ਾਲਸਾਈ ਰਵਾਇਤਾਂ ਅਨੁਸਾਰ ਪ੍ਰਚੰਡ ਕਰ ਰਹੇ ਸਨ। ਉਹ ਆਪਣੀ ਮਿਸਾਲ ਆਪ ਹੀ ਸਨ। ਉਂਜ ਤਾਂ ਭਾਵੇਂ ਬਹੁਤ ਸਾਰੇ ਸੰਤ ਬਾਬੇ ਸਿੱਖੀ ਦੇ ਪ੍ਰਚਾਰ ਲਈ ਸ਼ਹਿਰਾਂ ਪਿੰਡਾਂ ਵਿਚ ਵਿਚਰ ਰਹੇ ਸਨ ਪਰ ਸਿੱਖੀ ਵਿਰੋਧੀਆਂ ਦਾ ਬੂਥਾ (ਮੂੰਹ) ਭੰਨਣ ਦੀ ਕਿਸੇ ਨੇ ਜੁਰਅੱਤ ਨਹੀਂ ਕੀਤੀ। ਹਿੰਦ ਸਰਕਾਰ ਦੇ ਪਾਲਤੂ ਨਕਲੀ ਨਿਰੰਕਾਰੀ, ਸਿੱਖ ਧਰਮ ਦੀ ਬਾਣੀ ਬਾਣੇ ਵਿਰੁੱਧ ਭੰਡੀ ਪ੍ਰਚਾਰ ਕਰ ਰਹੇ ਸਨ, ਸਿੱਖੀ ਦਾ ਮਖ਼ੌਲ ਉਡਾ ਰਹੇ ਸਨ। ਸੱਚਖੰਡ ਵਾਸੀ ਸੰਤ ਕਰਤਾਰ ਸਿੰਘ ਜੀ ਖ਼ਾਲਸਾ ਭਿੰਡਰਾਂਵਾਲਿਆਂ ਵੱਲੋਂ ਨਕਲੀ ਨਿਰੰਕਾਰੀਆਂ ਵਿਰੁੱਧ ਉਹਨਾਂ ਦਾ ਕੂੜ-ਕੁਪੱਤ ਰੋਕਣ ਲਈ, ਸਿੱਖੀ ਪ੍ਰਚਾਰ ਦੀ ਮੁਹਿੰਮ ਵਿੱਢੀ ਹੋਈ ਸੀ। ਸੰਤ ਕਰਤਾਰ ਸਿੰਘ ਜੀ ਖ਼ਾਲਸਾ ਦੇ ਅਕਾਲ ਚਲਾਣਾ



ਕਰ ਜਾਣ ਤੋਂ ਪਿੱਛੋਂ ਇਸ ਮੁਹਿੰਮ ਨੂੰ ਸੰਤ ਜਰਨੈਲ ਸਿੰਘ ਜੀ ਖ਼ਾਲਸਾ ਭਿੰਡਰਾਂਵਾਲੇ ਅੱਗੇ ਤੋਰ ਰਹੇ ਸਨ। ਵੀਹਵੀਂ ਸਦੀ ਦੇ ਇਕੋ ਇਕ ਮਹਾਨ ਇਨਕਲਾਬੀ ਸਿੱਖ ਸੰਤ ਜਰਨੈਲ ਸਿੰਘ ਜੀ ਖ਼ਾਲਸਾ ਭਿੰਡਰਾਂਵਾਲੇ ਹੀ ਸਨ, ਜੋ ਮੌਤ ਤੋਂ ਡਰਦੇ ਨਹੀਂ ਸਨ ਅਤੇ ਮਹਾਨ ਯੋਧੇ ਸਨ। ਸੰਤ ਜੀ ਨਕਲੀ ਨਿਰੰਕਾਰੀਆਂ ਦੇ ਸਿੱਖੀ ਵਿਰੋਧੀ ਕੂੜ-ਪ੍ਰਚਾਰ ਤੋਂ ਸਿੱਖ ਕੌਮ ਨੂੰ ਜਾਣੂ ਕਰਵਾਉਂਦੇ ਸਨ ਤੇ ਖ਼ਾਲਸਾਈ ਜੁਝਾਰੂ ਰਵਾਇਤਾਂ ਦੀ ਗੱਲ ਕਰਦੇ ਸਨ। ਇਸ ਤੋਂ ਪ੍ਰਭਾਵਤ ਹੋ ਕੇ ਸਿੱਖ ਨੌਜਵਾਨ ਆਪਣੇ ਸਿੱਖੀ ਦੇ ਅਮੀਰ ਵਿਰਸੇ ਨੂੰ ਸਮਝਣ ਲੱਗ ਪਏ ਸਨ। ਸੰਤ ਜਰਨੈਲ ਸਿੰਘ ਜੀ ਖ਼ਾਲਸਾ ਭਿੰਡਰਾਂਵਾਲਿਆਂ ਦੁਆਰਾ ਦੋਆਬੇ ਵਿਚ ਸਿੱਖੀ-ਪ੍ਰਚਾਰ ਕਰਨ ਦੇ ਫਲਸਰੂਪ ਹੀ ਨਕਸਲਬਾੜੀ ਲਹਿਰ ਨਾਲ ਜੁੜੇ ਸਿੱਖ ਨੌਜਵਾਨ ਮੁੜ ਖ਼ਾਲਸਾਈ ਸਿੱਖ ਵਿਚਾਰਧਾਰਾ ਨਾਲ ਜੁੜ ਸਕੇ।

ਭਾਈ ਵਧਾਵਾ ਸਿੰਘ ਪਹਿਲਾਂ ਨਕਸਲਬਾੜੀ ਖਾੜਕੂ ਸਨ, ਜੋ ਖ਼ਾਲਸਾ ਪੰਥ ਦੀਆਂ ਜੁਝਾਰੂ ਰਵਾਇਤਾਂ ਨੂੰ ਮੁੜ ਸੁਰਜੀਤ ਕਰਨ ਵਾਲੀ ਖਾੜਕੂ ਜਥੇਬੰਦੀ ਬੱਬਰ ਖ਼ਾਲਸਾ ਦੇ ਆਗੂ ਤੇ ਅੱਜ ਕੱਲ੍ਹ ਮੁੱਖ ਸੇਵਾਦਾਰ ਦੀਆਂ ਸੇਵਾਵਾਂ ਨਿਭਾ ਰਹੇ ਹਨ। ਸ਼ਹੀਦ ਤਰਸੇਮ ਸਿੰਘ ਕਾਲਾ ਸੰਘਿਆ, ਸ਼ਹੀਦ ਭਾਈ ਅਮਰਜੀਤ ਸਿੰਘ ਦਹੇੜੂ, ਸ਼ਹੀਦ ਭਾਈ ਤਲਵਿੰਦਰ ਸਿੰਘ ਬੱਬਰ, ਭਾਈ ਮਨਬੀਰ ਸਿੰਘ ਚਹੇੜੂ, ਭਾਈ ਜਰਨੈਲ ਸਿੰਘ ਬੂਹ, ਭਾਈ ਜੋਗਿੰਦਰ ਸਿੰਘ ਚੱਕ ਰਾਜੂ ਸਿੰਘ ਵਾਲਾ, ਭਾਈ ਕੰਵਰ ਸਿੰਘ ਸੰਧਾੜਾ ਸੋਢੀਆਂ ਅਤੇ ਭਾਈ ਸੁਰਿੰਦਰ ਸਿੰਘ ਸੋਢੀ ਤੋਂ ਇਲਾਵਾ ਦੋਆਬੇ ਦੇ ਬਹੁਤ ਸਾਰੇ ਸਿੱਖ ਨੌਜਵਾਨ ਸਿੱਖ ਕੌਮ ਦੇ ਜੁਝਾਰੂ ਜਰਨੈਲਾਂ ਦੇ ਰੁਤਬੇ ਹਾਸਲ ਕਰ ਸਕੇ ਅਤੇ ਸ਼ਹੀਦੀ ਪਰਮਪਦ ਪ੍ਰਾਪਤ ਕਰ ਕੇ ਸਿੱਖ ਇਤਿਹਾਸ ਵਿਚ ਅਮਰ ਹੋ ਗਏ।

ਸੰਤ ਜਰਨੈਲ ਸਿੰਘ ਜੀ ਖ਼ਾਲਸਾ ਭਿੰਡਰਾਂਵਾਲੇ ਜ਼ਿਲ੍ਹਾ ਹੁਸ਼ਿਆਰਪੁਰ 'ਚ ਅੰਮ੍ਰਿਤ ਸੰਚਾਰ, ਗੁਰਬਾਣੀ ਕੀਰਤਨ, ਗੁਰਬਾਣੀ ਦੀ ਕਥਾ ਕਰਨ ਅਕਸਰ ਆਇਆ ਕਰਦੇ ਸਨ। ਨਰਿਆਲਾ, ਗੋਬਿੰਦਪੁਰ, ਖੁਨਖੁਨ, ਬੈਸ਼ਤਾਨੀ, ਟਿੱਬਾ ਸਾਹਿਬ, ਹੁਸ਼ਿਆਰਪੁਰ, ਰਾਮਪੁਰ ਖੇੜਾ, ਗੁਰਦੁਆਰਾ ਸਾਹਿਬ ਹਰੀਆਂ ਵੇਲਾਂ ਹਰ ਸਾਲ ਆਇਆ ਕਰਦੇ ਸਨ। ਸੰਤ ਜੀ ਦਾ ਬਾਬਾ ਨਿਹਾਲ ਸਿੰਘ ਜੀ ਹਰੀਆਂ ਵੇਲਾਂ ਵਾਲਿਆਂ ਅਤੇ ਸੰਤ ਬਾਬਾ ਹਰਨਾਮ ਸਿੰਘ ਜੀ ਰਾਮਪੁਰ ਖੇੜਾ ਵਾਲਿਆਂ ਨਾਲ ਬੜਾ ਪ੍ਰੇਮ ਸੀ। ਸਿੱਖ ਪੰਥ ਦੇ ਤਿੰਨੇ ਮਹਾਂਪੁਰਖ ਰੂਹਾਨੀਅਤ ਦੀਆਂ ਸਤਿਕਾਰਯੋਗ ਸ਼ਖ਼ਸੀਅਤਾਂ ਸਨ।

ਸੰਤ ਜਰਨੈਲ ਸਿੰਘ ਜੀ ਖ਼ਾਲਸਾ ਭਿੰਡਰਾਂਵਾਲਿਆਂ ਦੇ ਵਿਚਾਰਾਂ ਤੋਂ ਪ੍ਰਭਾਵਤ ਹੋ ਕੇ ਸੁਰਿੰਦਰ ਸਿੰਘ ਸੋਢੀ ਦਮਦਮੀ ਟਕਸਾਲ ਦਾ ਮੁਰੀਦ ਬਣ ਗਿਆ ਤੇ ਸੰਤ ਜਰਨੈਲ ਸਿੰਘ ਜੀ ਖ਼ਾਲਸਾ ਭਿੰਡਰਾਂਵਾਲਿਆਂ ਨਾਲ ਮਹਿਤੇ ਚਲਾ ਆਇਆ। ਦਮਦਮੀ ਟਕਸਾਲ ਦੀ ਰਹਿਤ ਮਰਯਾਦਾ ਵਿਚ ਰਹਿੰਦਿਆਂ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਪਾਠ ਦੀ ਸੰਥਿਆ ਹਾਸਲ ਕੀਤੀ ਅਤੇ ਚੜ੍ਹਦੀ ਕਲਾ ਵਾਲਾ ਗੁਣੀ ਗਿਆਨੀ ਸਿੰਘ ਬਣ ਗਿਆ। ਸੰਤ ਜੀ ਦੀ ਸੰਗਤ ਕਰਕੇ ਸੋਢੀ ਅਜਿਹਾ ਸੂਰਬੀਰ ਬਣ ਗਿਆ ਕਿ ਸਿੱਖ ਧਰਮ ਦੀਆਂ ਖ਼ਾਲਸਈ ਜੁਝਾਰੂ ਰਵਾਇਤਾਂ ਦੀ ਸ਼ਾਨ ਦੀ ਬਹਾਲੀ ਖ਼ਾਤਰ ਸਿੱਖ ਵਿਰੋਧੀਆਂ ਦਾ ਸਿਰ ਲੈ ਵੀ ਸਕਦਾ ਸੀ ਤੇ ਸਿਰ ਦੇਣ ਲਈ ਵੀ ਹਰ ਵਕਤ ਤਿਆਰ ਰਹਿੰਦਾ ਸੀ। ਸੰਤ ਜਰਨੈਲ ਸਿੰਘ ਜੀ ਖ਼ਾਲਸਾ ਭਿੰਡਰਾਂਵਾਲੇ ਪਿਆਰ ਨਾਲ ਸੋਢੀ ਨੂੰ ਬੱਬੂ ਕਹਿ ਕੇ ਬੁਲਾਉਂਦੇ ਸਨ ਤੇ ਪਿਆਰ ਨਾਲ ਗਲਵਕੜੀ ਪਾ ਕੇ ਬੁੱਕਲ ਵਿਚ ਲੈ ਲੈਂਦੇ ਸਨ ਤਾਂ ਸੋਢੀ ਮਾਤਾ ਪਿਤਾ ਦਾ ਪਿਆਰ ਸੰਤਾਂ ਦੀ ਗੋਦੀ ਵਿਚ ਮਹਿਸੂਸ ਕਰਦਾ। ਸੋਢੀ ਦੀਆਂ ਅੱਖਾਂ ਵਿਚੋਂ ਪਿਆਰ ਦੇ ਹੰਝੂ ਛਲਕ ਪੈਂਦੇ। ਸੰਤ ਜੀ ਸੋਢੀ ਨੂੰ ਥਾਪੀ ਦੇ ਕੇ ਕਹਿੰਦੇ, ''ਬੱਬੂ (ਸੁਰਿੰਦਰ ਸਿੰਘ ਸੋਢੀ) ਮੇਰਾ ਬੱਬਰ ਸ਼ੇਰ ਸਿੰਘ ਆ, ਜਦ ਦਹਾੜੇਗਾ ਤਾਂ ਸਭ ਗਿੱਦੜ ਖੁੱਡਾਂ ਘੋਰਨਿਆਂ ਵਿਚ ਜਾ ਵੜਨਗੇ।'' ਸੰਤ ਜਰਨੈਲ ਸਿੰਘ ਜੀ ਖ਼ਾਲਸਾ ਭਿੰਡਰਾਂਵਾਲਿਆਂ ਦੇ ਪਿਆਰ-ਸੰਗਤ ਦੀ ਸੋਢੀ ਉੱਤੇ ਅਜਿਹੀ ਰੰਗਤ ਚੜ੍ਹੀ ਕਿ ਸੁਰਿੰਦਰ ਸਿੰਘ ਸੋਢੀ ਵੀਹਵੀਂ ਸਦੀ ਦਾ ਹਰੀ ਸਿੰਘ ਨਲਵਾ ਬਣ ਗਿਆ, ਜਿਸ ਨੇ ਸਿੱਖੀ ਵਿਰੋਧੀ ਵੱਡੇ ਵੱਡੇ ਖੱਬੀਖ਼ਾਨਾਂ ਦੀ ਆਪਣੇ ਹੱਥੀਂ ਧੌਣ ਮਰੋੜੀ।

## ਕਾਂਡ 7

ਸੁਰਿੰਦਰ ਸਿੰਘ ਸੋਢੀ ਦਾ ਪਿੰਡ ਤਾਂ ਕੋਟਲੀ ਬਾਵਾ ਦਾਸ ਸੀ ਪਰ ਬੁੱਲੋਵਾਲ ਦੇ ਹੁਸ਼ਿਆਰਪੁਰ-ਟਾਂਡਾ ਦੇ ਮੁੱਖ ਬਜ਼ਾਰ ਵਿਚ ਸੜਕ 'ਤੇ ਦੁਕਾਨਾਂ ਹਨ, ਜੋ ਸੋਢੀ ਦੇ ਤਾਏ ਦੇ ਪੁੱਤਰਾਂ ਕੋਲ ਹੁਣ ਵੀ ਹਨ, ਇਸ ਕਰਕੇ ਬਹੁਤ ਸਾਰੇ ਲੋਕ ਸੋਢੀ ਨੂੰ ਬੁੱਲੋਵਾਲ ਦਾ ਕਰਕੇ ਹੀ ਜਾਣਦੇ ਹਨ।

ਪਿੰਡ ਮਹਿਤਾ ਤੋਂ ਸੋਢੀ ਪਿੰਡ ਕੋਟਲੀ ਬਾਵਾ ਦਾਸ ਪਰਿਵਾਰ ਨੂੰ ਮਿਲਣ ਆਇਆ ਹੋਇਆ ਸੀ ਤੇ ਬੁੱਲੋਵਾਲ ਦੇ ਬਜ਼ਾਰ ਵਿਚ ਖੜਾ ਮੂੰਗਫਲੀ ਚੱਬ



ਰਿਹਾ ਸੀ। ਸੋਢੀ ਨੇ ਟਕਸਾਲੀ ਬਾਣਾ, ਚੋਲਾ, ਕਛਹਿਰਾ ਪਹਿਨਿਆ ਹੋਇਆ ਸੀ, ਗਾਤਰੇ ਕਿਰਪਾਨ ਪਾਈ ਹੋਈ, ਸਿਰ ਉੱਤੇ ਨੀਲੀ ਦਸਤਾਰ ਗੋਲ ਟਕਸਾਲੀ ਭੇਸ ਦੀ ਬੰਨ੍ਹੀ ਹੋਈ ਸੀ। ਸੋਢੀ ਦਾ ਛੇ ਫੁੱਟਾ ਸਰੂ ਵਰਗਾ ਉੱਚਾ ਲੰਮਾ ਕਦ, ਸੋਹਣੇ ਨੈਣ ਨਕਸ਼, ਤੇਜ਼ ਅੱਖਾਂ, ਗੋਰਾ ਰੰਗ, ਚਿਹਰੇ 'ਤੇ ਛੋਟੀ ਛੋਟੀ ਦਾਹੜੀ, ਕਿਰਦੀ ਮੁੱਛ, ਉਸ ਦੀ ਜਵਾਨੀ ਤੇ ਸਿੱਖੀ ਪ੍ਰਤੀ ਵਫ਼ਾਦਾਰੀ ਅਤੇ ਸਿੱਖ ਸ਼ਖ਼ਸੀਅਤ ਨੂੰ ਚਾਰ ਚੰਨ ਲਾ ਰਹੀ ਸੀ। ਸਿੱਖੀ ਦੇ ਮੁਰੀਦਾਂ ਨੂੰ ਇਹ ਸੂਰਤ ਬਹੁਤ ਪ੍ਰਭਾਵਤ ਕਰ ਰਹੀ ਸੀ।

ਦੋ ਨਿਹੰਗ ਸਿੰਘਾਂ ਨੇ ਸੋਢੀ ਨਾਲ ਗੁਰੂ ਫ਼ਤਹਿ, 'ਵਾਹਿਗੁਰੂ ਜੀ ਕਾ ਖ਼ਾਲਸਾ, ਵਾਹਿਗੁਰੂ ਜੀ ਕੀ ਫ਼ਤਹਿ' ਬੁਲਾਈ। ਨਿਹੰਗ ਸਿੰਘਾਂ ਨੇ ਸੋਢੀ ਨੂੰ ਕਿਸੇ ਘਰ ਦਾ ਰਸਤਾ ਪੁੱਛਿਆ ਜੋ ਉਸ ਨੇ ਦੱਸ ਦਿੱਤਾ।

ਹੁਸ਼ਿਆਰਪੁਰ ਦੇ ਇਲਾਕਾ ਬੁੱਲੋਵਾਲ ਵਿਚ ਨਕਲੀ ਨਿਰੰਕਾਰੀਆਂ ਦਾ ਕਾਫ਼ੀ ਬੋਲ-ਬਾਲਾ ਸੀ ਤੇ ਨਕਲੀ ਨਿਰੰਕਾਰੀ ਸਿੱਖਾਂ ਨੂੰ ਚਿੜਾਉਣ ਲਈ ਸਿੱਖੀ ਵਿਰੋਧੀ ਗੱਲਾਂ ਕਰਨੀਆਂ ਸ਼ੁਗਲ ਸਮਝਦੇ ਸਨ। ਨਕਲੀ ਨਿਰੰਕਾਰੀ ਬਜ਼ਾਰ ਵਿਚ ਖੜੇ ਗੱਪਾਂ ਮਾਰ ਰਹੇ ਸਨ। ਸੋਢੀ ਤੇ ਦੋਹਾਂ ਨਿਹੰਗ ਸਿੰਘਾਂ ਦੀ ਗੁਰ ਫ਼ਤਹਿ ਸੁਣ ਕੇ ਉਹਨਾਂ ਨੂੰ ਚਿੜ ਆ ਗਈ। ਉਹ ਸੋਢੀ ਨੂੰ ਸਿੱਖੀ ਸਰੂਪ ਵਿਚ ਦੇਖ ਕੇ ਸੁਣਾ ਸੁਣਾ ਕੇ ਸਿੱਖੀ ਵਿਰੋਧੀ ਦਿਲ-ਦੁਖਾਊ ਗੱਲਾਂ ਕਰਨ ਲੱਗੇ। ਨਿਰੰਕਾਰੀਆਂ ਦੀ ਗਿਣਤੀ ਪੰਦਰਾਂ ਤੋਂ ਘੱਟ ਨਹੀਂ ਸੀ ਤੇ ਇਕੱਲੇ ਸਿੱਖ ਦੀ ਉਹ ਕੀ ਪ੍ਰਵਾਹ ਕਰਦੇ ਸਨ। ਨਿਰੰਕਾਰੀ ਦੁਪਾਸੜ ਆਪਸੀ ਗੱਲਬਾਤ ਵਿਚ ਇਕ ਦੂਸਰੇ ਨੂੰ ਮਹਾਂਪੁਰਸ਼ ਕਹਿੰਦੇ ਹਨ। ਸੋਢੀ ਨੂੰ ਸੁਣਾ ਕੇ ਉਹਨਾਂ ਨੇ ਗੱਲ ਸ਼ੁਰੂ ਕੀਤੀ, 'ਆਪਣਾ ਫਲਾਣਾ ਮਹਾਂਪੁਰਸ਼ ਕਹਿੰਦਾ ਹੁੰਦਾ ਅਖੇ ਮੇਰਾ ਭਰਾ ਅੰਮ੍ਰਿਤ ਛਕ ਕੇ ਨਿਹੰਗ ਸਿੰਘ ਬਣ ਗਿਆ, ਸਵੇਰੇ ਇਸ਼ਨਾਨ ਕੀ ਕਰਨਾ, ਮਹੀਨਾ-ਮਹੀਨਾ ਨਹਾਉਂਦਾ ਈ ਨਹੀਂ ਸੀ। ਕਛਹਿਰਾ ਤੇ ਚੋਲਾ ਦੋ ਦੋ ਮਹੀਨੇ ਨਹੀਂ ਸੀ ਲਾਹੁੰਦਾ ਹੁੰਦਾ। ਹਰ ਵੇਲੇ ਖੁਰਕੀ ਜਾਣਾ ਤੇ ਉਸ ਨੇ ਕਹਿਣਾ ਘੋੜ-ਦੌੜ ਹੋ ਰਹੀ ਆ। ਖ਼ਾਲਸਾ ਛਾਉਣੀ ਬਦਲੇਗਾ। ਅਖੇ ਕੱਪੜੇ ਚੋਲਾ ਕਛਹਿਰਾ ਝਾੜ ਕੇ ਪੁੱਠੇ ਕਰ ਕੇ ਪਾ ਲੈਂਦਾ ਸੀ।'

ਸਾਰੇ ਨਕਲੀ ਨਿਰੰਕਾਰੀ ਠਹਾਕਾ ਮਾਰ ਕੇ ਹੱਸੇ। ਇਕ ਹੋਰ ਨੇ ਗੱਲ ਤੋਰੀ, 'ਆਪਣਾ ਕੁਲਤਾਰਾ ਮਹਾਂਪੁਰਸ਼ ਦੱਸਦਾ ਹੁੰਦਾ ਸਤਿਸੰਗ ਕਰਦਿਆਂ ਕਿ ਆਪਣੇ ਨਿਰੰਕਾਰੀ ਮੰਡਲ ਦਾ ਸੱਤਵਾਂ ਸਿਤਾਰਾ ਰੌਸ਼ਨ ਮਹਾਂਪੁਰਖ ਵੀ ਪਹਿਲਾਂ ਕਛਹਿਰਾ ਤੇ ਚੋਲਾ ਪਾਉਂਦਾ ਹੁੰਦਾ ਤੇ ਗੁਰਦੁਆਰੇ ਵੀ ਜਾਇਆ ਕਰਦਾ ਸੀ ਤੇ ਇਸ ਦੀ ਘਰਵਾਲੀ ਸਤਿਸੰਗ ਵੀ ਸੁਣਦੀ ਹੁੰਦੀ ਸੀ ਤੇ ਗੁਰਦੁਆਰੇ ਵੀ ਜਾਇਆ ਕਰਦੀ ਸੀ। ਦੋਵੇਂ ਪਾਸੀਂ ਪੈਰ ਧਰਿਆ ਕਰਦੀ ਸੀ। ਇਕ ਦਿਨ

ਗੁਰਦੁਆਰੇ ਇਸ਼ਨਾਨ ਕਰਨ ਗਈ। ਇਕ ਨਿਹੰਗ ਸਿੰਘ ਸਰੋਵਰ ਵਿਚ ਇਸ਼ਨਾਨ ਕਰਨ ਲੱਗਾ ਪੌੜੀਆਂ ਤੋਂ ਤਿਲਕ ਕੇ ਸਰੋਵਰ ਵਿਚ ਡੁੱਬ ਕੇ ਮਰ ਗਿਆ। ਤਾਰੂ ਬੰਦਿਆਂ ਨੇ ਮਰੇ ਨੂੰ ਸਰੋਵਰ ਵਿਚੋਂ ਬਾਹਰ ਕੱਢਿਆ ਤੇ ਸਰੋਵਰ ਦੀਆਂ ਪਰਕਰਮਾਂ ਵਿਚ ਲੰਮਾ ਪਾ ਦਿੱਤਾ। ਰੌਸ਼ਨ ਮਹਾਂਪੁਰਸ਼ ਦੀ ਘਰਵਾਲੀ ਨੇ ਪੁੱਛਿਆ ਕਿ ਬਾਬੇ ਨੂੰ ਕੀ ਹੋਇਆ? ਇਕ ਸਿਆਣਾ ਬੰਦਾ ਕਹਿੰਦਾ, ਮਾਤਾ ਨਿਹੰਗ ਸਿੰਘ ਨੇ ਸਰੋਵਰ ਵਿਚ ਇਸ਼ਨਾਨ ਕਰਨ ਲਈ ਛਾਲ ਮਾਰ ਦਿੱਤੀ, ਕਛਹਿਰੇ ਵਿਚ ਪਾਣੀ ਭਰ ਗਿਆ, ਨਿਹੰਗ ਤੋਂ ਬਾਹਰ ਨਹੀਂ ਨਿਕਲਿਆ ਗਿਆ ਤੇ ਡੁੱਬ ਕੇ ਮਰ ਗਿਆ।' ਸਾਰੇ ਜਣੇ ਖਿੜ-ਖਿੜਾ ਕੇ ਹੱਸੇ।

ਨਿਰੰਕਾਰੀ ਗੱਲ ਅੱਗੇ ਤੋਰੀ, ਅਖੇ, 'ਮਾਤਾ ਭੋਲਾ ਜਿਹਾ ਮੂੰਹ ਬਣਾ ਕੇ ਕਹਿੰਦੀ, ਚੀ-ਚੀ-ਚੀ, ਕਛਹਿਰਾ ਕੀ ਪਾਇਆ ਸੀ, ਵਿਚਾਰਾ ਮੌਤ ਬੰਨ੍ਹੀ ਫਿਰਦਾ ਸੀ।' ਨਿਰੰਕਾਰੀ ਵਹਿਸ਼ੀ ਹਾਸਾ ਹੱਸੇ ਤਾਂ ਫਿਰ..... ਸੋਢੀ ਨੇ ਨਕਲੀ ਨਿਰੰਕਾਰੀਆਂ ਦੀਆਂ ਸਿੱਖੀ ਸਰੂਪ, ਬਾਣੇ ਵਿਰੋਧੀ ਗੱਲਾਂ ਦਾ ਜਵਾਬ ਦੇਣਾ ਜ਼ਰੂਰੀ ਸਮਝਿਆ। ਰਾਹ ਜਾਂਦੇ ਕਿਸਾਨ ਤੋਂ ਤਿਰੰਗਲੀ (ਜੱਟਾਂ ਦਾ ਤੂੜੀ ਪਾਉਣ ਵਾਲ ਸੰਦ) ਫੜ ਕੇ ਪੁੱਛਣ ਲੱਗਾ, "ਭਾਈ ਵਿਖਾਈਂ ਜਰਾ ਤਿਰੰਗਲੀ। ਕਿੰਨੇ ਦੀ ਲਿਆਂਦੀ ਆ?" ਜੱਟ ਨੇ ਕਿਹਾ, "ਸਿੰਘਾ, ਪੂਰੇ ਬਾਰਾਂ ਰੁਪੈ ਦੀ ਆ। ਸੂੱਤਾਂ ਪੱਕੀਆਂ, ਟੁੱਟਣ ਦੀ ਗਰੰਟੀ ਆ।" ਸੋਢੀ ਨੇ ਕਿਹਾ, "ਭਾਈਆ, ਆਪਾਂ ਹੁਣੇ ਪਰਖ ਕਰ ਲੈਂਦੇ ਆਂ। ਛੋਲਿਆਂ ਨੂੰ ਦਰੁੱਬੜੀ ਲਾਊ ਕਿ ਨਹੀਂ?" ਜੱਟ ਕਿਸਾਨ ਸੋਢੀ ਦੇ ਮੂੰਹ ਵੱਲ ਦੇਖ ਰਿਹਾ ਸੀ ਕਿ ਸਿੱਖੀ ਸਰੂਪ ਵਿਚ ਗੱਭਰੂ ਕੀ ਬੁਝਾਰਤਾਂ ਜਿਹੀਆਂ ਪਾਉਂਦਾ ਪਿਆ ਹੈ। ਨਿਰੰਕਾਰੀ ਕੱਛਾਂ ਵਿਚ ਬਾਹਵਾਂ ਦੇ ਕੇ ਖਚਰੇ ਹਾਸੇ ਹੱਸ ਰਹੇ ਸਨ। ਸੋਢੀ ਨੇ ਜੱਟ ਦੇ ਹੱਥੋਂ ਤਿਰੰਗਲੀ ਫੜ ਕੇ ਮੋਢੇ 'ਤੇ ਰੱਖ ਕੇ ਉਹਨਾਂ ਨੂੰ ਵੰਗਾਰ ਕੇ ਕਿਹਾ, "ਮੇਰੇ ਸੌਹ.....ਰਿਉ, ਆਉ ਤੁਹਾਡਾ ਜਵਾਈ ਆਇਆ ਜੇ, ਕੀਹਨੇ ਕੁੜੀ ਵਿਆਹੁਣੀ ਆਂ। ਪਹਿਲਾਂ ਕੁੜੀ ਨੂੰ ਅੰਮ੍ਰਿਤ ਛਕਾ ਲਵੋ, ਮੈਂ ਸੰਤ ਭਿੰਡਰਾਂਵਾਲੇ ਦਾ ਚੇਲਾ ਜੇ।" ਬੱਬਰ ਸ਼ੇਰ ਸੋਢੀ ਦੀ ਗਰਜ ਸੁਣ ਕੇ ਨਕਲੀ ਨਿਰੰਕਾਰੀਆਂ ਦੇ ਰੰਗ ਪੀਲੇ ਪੈ ਗਏ। ਸੋਢੀ ਨੇ ਬਾਬਾ ਨਿਹਾਲ ਸਿੰਘ ਹਰੀਆਂ ਵੇਲਾਂ ਵਾਲੇ ਦੇ ਨਿਹੰਗ ਸਿੰਘਾਂ ਦੇ ਜਥੇ ਵਿਚ ਰਹਿ ਕੇ ਗੱਤਕਾਬਾਜ਼ੀ ਸਿੱਖੀ ਹੋਈ ਸੀ। ਸੋਢੀ ਨੇ 'ਸਤਿ ਸ੍ਰੀ ਅਕਾਲ' ਦਾ ਜੈਕਾਰਾ ਗਜਾ ਕੇ ਤਿਰੰਗਲੀ ਦੇ ਐਸੇ ਪਲੱਥੇ ਖੇਡੇ ਕਿ ਤਿਰੰਗਲੀ ਦੇ ਨਿਰੰਕਾਰੀਆਂ ਦੇ ਮੌਰਾਂ 'ਤੇ ਪਏ ਇਕ ਇਕ ਵਾਰ ਨਾਲ ਦੋ ਦੋ ਨਿਰੰਕਾਰੀ ਡਿੱਗਣ ਲੱਗੇ। ਕਿਸੇ ਦੀਆਂ ਮੌਰਾਂ ਆਲੂ ਵਾਂਗ



ਛਿੱਲੀਆਂ ਗਈਆਂ, ਕਈਆਂ ਦੀਆਂ ਬਾਹਵਾਂ ਮੋਢੇ ਟੁੱਟ ਕੇ ਚੂਰ ਹੋ ਗਏ, ਕਈਆਂ ਦੇ ਸਿਰਾਂ ਦੇ ਖੱਪਰ ਖੁੱਲ੍ਹ ਗਏ। ਤਿੰਨ ਚਾਰ ਮਿੰਟਾਂ ਵਿਚ ਹੀ ਤੇਰਾਂ ਨਿਰੰਕਾਰੀਆਂ ਦੇ ਸੋਢੀ ਨੇ ਸੱਥਰ ਵਿਛਾ ਦਿੱਤੇ। ਬਜ਼ਾਰ ਵਿਚ ਹਾਲ ਪਾਹਰਿਆ ਹੋ ਰਹੀ ਸੀ। ਨਿਰੰਕਾਰੀ ਪੋਸਤ ਦੇ ਗੁਲਾਬੀ ਫੁੱਲਾਂ ਵਾਂਗ ਖ਼ੂਨ ਨਾਲ ਰੰਗੇ ਗਏ। ਸੋਢੀ ਦੀ ਤਿਰੰਗਲੀ ਦੀਆਂ ਸੱਟਾਂ ਖਾ ਕੇ ਡਿੱਗੇ ਹੋਏ ਕਹਿ ਰਹੇ ਸਨ, 'ਪੁਲਿਸ ਨੂੰ ਬੁਲਾਓ, ਪੁਲਿਸ ਨੂੰ।' ਸਿੱਖੀ ਬਾਣੇ ਨੂੰ ਟਿੱਚਰਾਂ ਕਰਨ ਵਾਲਿਆਂ ਵਿਚੋਂ ਇਕ ਵੀ ਮਾਈ ਦਾ ਲਾਲ ਨਕਲੀ ਨਿਰੰਕਾਰੀ ਸੋਢੀ ਦੇ ਸਾਹਮਣੇ ਅੜ ਨਾ ਸਕਿਆ। ਤਿਰੰਗਲੀ ਵਾਲਾ ਪੇਂਡੂ ਕਿਸਾਨ ਮਾਮਲਾ ਵਿਗੜਿਆ ਵੇਖ ਕੇ ਸੌਦੇ ਵਾਲਾ ਝੋਲਾ ਮੋਢੇ ਉੱਤੇ ਰੱਖ ਕੇ ਤੁਰ ਪਿਆ। ਸੋਢੀ ਨੇ ਪਿੱਛੋਂ ਭੱਜ ਕੇ ਮਿਲ ਕੇ ਕਿਹਾ, "ਲੈ ਭਾਈਆ ਤਿਰੰਗਲੀ। ਤਿਰੰਗਲੀ ਤੇਰੀ ਵਧੀਆ, ਇਹ ਧੋਖਾ ਨਹੀਂ ਦਿੰਦੀ, ਜਿਥੇ ਮਰਜ਼ੀ ਵਰਤੀ ਜਾਵੀਂ।" ਸੋਢੀ ਨੇ ਜੱਟ ਨੂੰ ਪੁੱਛਿਆ ਕਿ ਆਪਣਾ ਨਾਂ ਕੀ ਆ ਤੇ ਪਿੰਡ ਕਿਹੜਾ ਆ?

ਜੱਟ ਨੇ ਕਿਹਾ, "ਨਾਂ ਤਾਂ ਮੇਰਾ ਭਜਨ ਸਿੰਘ ਹੈ, ਪਿੰਡ ਰਾਜੂ ਵਾਲਾ ਚੱਕ ਹੈ ਤੇ ਤਿਰੰਗਲੀ ਮੈਨੂੰ ਦੇ ਕੇ ਹੁਣ ਪੁਲਿਸ ਦੇ ਮੈਨੂੰ ਵੀ ਫਸਾਉਣਾ ਹੈ। ਇਹਨੂੰ ਤੁਸੀਂ ਹੀ ਸੰਭਾਲੋ। ਬਾਬਿਓ, ਮੈਂ ਤਾਂ ਮੰਗ ਕੇ ਸਾਰ ਲਵਾਂਗਾ।" ਸੋਢੀ ਨੇ ਕਿਹਾ, "ਭਾਈ, ਐਵੇਂ ਘਬਰਾਈਦਾ ਨਹੀਂ ਹੁੰਦਾ, ਮੈਂ ਸੁਰਿੰਦਰ ਸਿੰਘ ਸੋਢੀ ਪਿੰਡ ਕੋਟਲੀ ਬਾਵਾ ਦਾਸ ਦਾ ਹਾਂ, ਜੇ ਕਿਤੇ ਕੋਈ ਕੰਮ ਹੋਇਆ ਤਾਂ ਦੱਸੀਂ।" ਭਜਨ ਸਿੰਘ ਨੇ ਕਿਹਾ, "ਮੈਂ ਤੈਥੋਂ ਬੰਦੇ ਮਰਵਾਉਣੇ ਆਂ, ਅਖੇ ਕੋਈ ਕੰਮ ਹੋਇਆ ਤਾਂ ਦੱਸੀਂ। ਬਾਬਿਓ, ਵੇਖੀਂ ਕਿਤੇ ਮੈਨੂੰ ਨਾ ਫਸਾ ਦੇਵੀਂ। ਮੈਂ ਤਾਂ ਗ਼ਰੀਬ ਖੇਤੀ ਕਰ ਕੇ ਪੇਟ ਪਾਲਦਾ ਹਾਂ।" ਜੱਟ ਭਜਨ ਸਿੰਘ ਸੌਦੇ ਵਾਲਾ ਝੋਲਾ ਚੁੱਕ ਕੇ ਕਾਹਲੇ ਕਾਹਲੇ ਕਦਮੀਂ ਆਪਣੇ ਪਿੰਡ ਨੂੰ ਤੁਰ ਪਿਆ ਤੇ ਸੋਢੀ ਭਜਨ ਸਿੰਘ ਨਾਲ ਮਿਲ ਕੇ ਮੋਢੇ ਤਿਰੰਗਲੀ ਰੱਖ ਕੇ ਪਿੰਡ ਕੋਟਲੀ ਨੂੰ ਤੁਰ ਪਿਆ।

ਨਿਰੰਕਾਰੀ ਹਸਪਤਾਲ ਪਹੁੰਚ ਕੇ ਆਪਣੀਆਂ ਸੱਟਾਂ ਤੇ ਜ਼ਖ਼ਮਾਂ 'ਤੇ ਪੱਟੀਆਂ ਕਰਵਾ ਰਹੇ ਸਨ ਤੇ ਪੁਲਿਸ ਨੂੰ ਆਪਣੇ ਬਿਆਨ ਲਿਖਵਾ ਰਹੇ ਸਨ ਕਿ ਉਮਰ 16-17 ਸਾਲ, ਗੋਰਾ ਰੰਗ, ਅੰਮ੍ਰਿਤਧਾਰੀ ਵਰਦੀ ਚੋਲਾ ਤੇ ਪੱਗ ਭਿੰਡਰਾਂਵਾਲਿਆਂ ਦੀ, ਕੱਦ ਛੇ ਫੁਟ, ਸੱਟਾਂ ਤਿਰੰਗਲੀ ਨਾਲ ਮਾਰੀਆਂ। ਦੋਸ਼ੀ ਨੂੰ ਫੜ ਕੇ ਸਜ਼ਾ ਦਿੱਤੀ ਜਾਵੇ। ਪੁਲਿਸ ਹੌਲਦਾਰ ਜਗਦੀਸ਼ ਰਾਣਾ ਬਿਆਨ ਲਿਖਦਾ ਹੋਇਆ ਕਹਿ ਰਿਹਾ ਸੀ, 'ਸਾਲੇ ਖੁਸਰੇ ਕਿਸੇ ਥਾਂ ਦੇ, ਇਕ ਨਿਹੰਗ ਤੋਂ ਕੁੱਟ ਖਾ ਕੇ ਹੁਣ ਸਾਨੂੰ ਕਹਿੰਦੇ ਆ ਦੋਸ਼ੀ ਨੂੰ ਫੜ ਕੇ ਸਖ਼ਤ ਸਜ਼ਾ

ਦਿੱਤੀ ਜਾਵੇ। ਕੰਜਰਾਂ ਨੇ ਆਪ ਵੰਗਾਂ ਪਾਈਆਂ ਸੀ। ਸਾਲੇ ਘਰ ਜ਼ਨਾਨੀਆਂ ਕੋਲ ਹੀ ਖੱਬੀਖ਼ਾਨ ਬਦਮਾਸ਼ ਬਣੇ ਰਹਿੰਦੇ ਆ ਮਜਨੂੰ.....। ਹੁਣ ਤਾਂ ਸਾਲੇ ਰਾਤੀਂ ਸੁੱਤੇ ਪਏ ਵੀ ਨਿਹੰਗ ਸਿੰਘ ਦੀ ਤਿਰੰਗਲੀ ਵੇਖ ਕੇ ਸੁਪਨੇ 'ਚ ਹੀ ਚੀਕਾਂ ਮਾਰਨਗੇ।'

ਅਗਲੇ ਦਿਨ ਦੀਆਂ ਅਖ਼ਬਾਰਾਂ ਵਿਚ ਮੁੱਖ ਖ਼ਬਰ ਸੀ ਕਿ 'ਬੁੱਲੋਵਾਲ (ਹੁਸ਼ਿਆਰਪੁਰ) 'ਚ ਇਕ ਨਿਹੰਗ ਸਿੰਘ ਨੇ ਹਮਲਾ ਕਰ ਕੇ 13 ਨਿਰੰਕਾਰੀਆਂ ਨੂੰ ਸਖ਼ਤ ਜ਼ਖ਼ਮੀ ਕਰ ਦਿੱਤਾ, ਜਿਨ੍ਹਾਂ ਨੂੰ ਹਸਪਤਾਲ ਦਾਖ਼ਲ ਕਰਾ ਦਿੱਤਾ ਗਿਆ ਹੈ। ਨਿਰੰਕਾਰੀ ਮੰਡਲ ਦੇ ਜ਼ਿਲ੍ਹਾ ਮੁਖੀ ਕੁਲਤਾਰ ਮਹਾਂਪੁਰਸ਼ ਨੇ ਸਰਕਾਰ ਤੋਂ ਮੰਗ ਕੀਤੀ ਹੈ ਕਿ ਪੁਲਿਸ ਦੋਸ਼ੀਆਂ ਨੂੰ ਫੜ ਕੇ ਪਰਚਾ ਦਰਜ ਕਰ ਕੇ ਸਖ਼ਤ ਸਜ਼ਾ ਦੇਵੇ।'

## ਕਾਂਡ 8

ਨਿਰੰਕਾਰੀਆਂ ਦੀ ਗਿੱਦੜ ਕੁੱਟ ਦੀ ਖ਼ਬਰ ਇਲਾਕੇ ਵਿਚ ਜੰਗਲ ਦੀ ਅੱਗ ਵਾਂਗ ਫੈਲ ਗਈ। ਬੁੱਲੋਵਾਲ ਦੀ ਘਟਨਾ ਦੀਆਂ ਗੱਲਾਂ ਪਿੰਡ ਪਿੰਡ ਤੇ ਘਰ ਘਰ ਹੋਣ ਲੱਗੀਆਂ। ਸੋਢੀ ਮੋਢੇ 'ਤੇ ਤਿਰੰਗਲੀ ਰੱਖੀ ਕੁਲਦੀਪ ਸਿੰਘ ਦੇ ਘਰ ਪਹੁੰਚ ਗਿਆ। ਕੁਲਦੀਪ ਸਿੰਘ ਨੇ ਪੁੱਛਿਆ, ''ਆ ਭਾਈ ਸੋਢੀ, ਅੱਜ ਕਿਵੇਂ ਤਿਰੰਗਲੀ ਚੁੱਕੀ ਫਿਰਦੈਂ ?''

ਸੋਢੀ ਨੇ ਕਿਹਾ, ''ਚਾਚਾ ਜੀ, ਅੱਜ ਸਾ.....ਨਰਕਧਾਰੀਆਂ ਨਾਲ ਪੰਗਾ ਪੈ ਗਿਆ, ਮੇਰੇ ਵੱਲ ਦੇਖ ਕੇ ਸੁਣਾ ਕੇ ਸਿੱਖੀ ਬਾਣੇ ਨੂੰ ਟਿੱਚਰਾਂ ਕਰਦੇ ਸੀ, ਮੇਰੇ ਤੋਂ ਜਰ ਨਹੀਂ ਹੋਇਆ। ਮੈਂ ਇਕ ਜੱਟ ਤੋਂ ਤਿਰੰਗਲੀ ਫੜ ਕੇ ਝੰਬ ਦਿੱਤੇ।''

ਕੁਲਦੀਪ ਸਿੰਘ ਨੇ ਪੁੱਛਿਆ, ''ਸੋਢੀ, ਤੇਰੇ ਤਾਂ ਨਹੀਂ ਕੋਈ ਸੱਟ-ਫੇਟ ਲੱਗੀ ?''

ਸੋਢੀ ਨੇ ਕਿਹਾ, ''ਨਹੀਂ ਚਾਚਾ, ਸੌ.....ਰੇ ਨਰਕਧਾਰੀਏ ਆਪ ਹੀ ਇਕ ਦੂਜੇ ਵਿਚ ਵੱਜ ਕੇ ਡਿੱਗੀ ਗਏ। ਮੈਂ ਤਾਂ ਸਿਰਫ਼ ਸੱਟ ਮਾਰਦਾ ਸੀ, ਡਿੱਗ ਉਹ ਆਪੇ ਹੀ ਪੈਂਦੇ ਸੀ। ਚਾਚਾ, ਆਹ ਤਿਰੰਗਲੀ ਸਾਂਭ ਲੈ, ਤੇਰੇ ਕੰਮ



ਆਊਗੀ, ਜੇ ਮੈਂ ਘਰ ਲੈ ਗਿਆ ਤਾਏ ਨੇ ਗਾਲ੍ਹਾਂ ਕੱਢਣੀਆਂ।''

ਕੁਲਦੀਪ ਸਿੰਘ, ''ਸੋਢੀ, ਮੋਹਨ ਸਿੰਘ ਵੀ ਸੱਚਾ ਐ। ਤੂੰ ਕੋਈ ਨਾ ਕੋਈ ਪੰਗਾ ਲੈ ਛੱਡਦੈਂ, ਨਜਿੱਠਣਾ ਤਾਂ ਉਸ ਨੂੰ ਹੀ ਪੈਂਦਾ ਐ। ਚੰਗਾ, ਫਿਰ ਇਸ਼ਨਾਨ ਕਰ ਕੇ ਪ੍ਰਸ਼ਾਦਾ ਪਾਣੀ ਛਕ ਕੇ ਇਥੇ ਈ ਟਿਕ ਜਾ।''

ਸੋਢੀ, ''ਚਾਚਾ, ਘਰ ਜਾਊਂ ਜ਼ਰੂਰ। ਬੀਬੀ (ਤਾਈ) ਭਾਪਾ (ਤਾਇਆ) ਉਡੀਕਦੇ ਹੋਣਗੇ। ਉਹਨਾਂ ਤਾਂ ਖ਼ਬਰ ਸੁਣ ਕੇ ਹੀ ਅੰਦਾਜ਼ਾ ਲਾਈ ਜਾਣਾ, ਸੋਢੀ ਸ਼ਹਿਰ ਗਿਆ ਸੀ, ਤੇ ਉਸ ਨੇ ਹੀ ਪੰਗਾ ਨਾ ਲੈ ਲਿਆ ਹੋਵੇ।''

ਸੋਢੀ ਕੁਲਦੀਪ ਸਿੰਘ ਨੂੰ ਫ਼ਤਹਿ ਬੁਲਾ ਕੇ ਆਪਣੇ ਘਰ ਨੂੰ ਤੁਰ ਪਿਆ।

ਸੋਢੀ ਘਰ ਜਾ ਕੇ ਰੋਟੀ ਖਾ ਕੇ ਰਾਤ ਸੌਂ ਗਿਆ। ਸਵੇਰੇ ਅੰਮ੍ਰਿਤ ਵੇਲੇ ਉੱਠ ਕੇ ਇਸ਼ਨਾਨ ਕਰ ਕੇ (ਘਰ ਵਿਚ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦਾ ਪ੍ਰਕਾਸ਼ ਕੀਤਾ ਜਾਂਦਾ ਸੀ) ਸ੍ਰੀ ਗੁਰੂ ਗ੍ਰੰਥ ਸਾਹਿਬ ਦੀ ਤਾਬਿਆ ਨਿਤਨੇਮ ਗੁਰਬਾਣੀ ਦਾ ਪਾਠ ਕਰਨ ਲੱਗ ਪਿਆ। ਨਿਤਨੇਮ ਦਾ ਭੋਗ ਪਾ ਕੇ ਅਰਦਾਸ ਕੀਤੀ। ਉਪਰੰਤ ਵਿਹਲਾ ਹੋ ਕੇ ਗਰਮ ਜਲ ਛਕ ਕੇ ਤਾਈ ਨੂੰ ਕਹਿੰਦਾ, ''ਬੀਬੀ, ਮੈਂ ਭਾਮੀਆਂ ਵਾਲੇ ਚਰਨ ਸਿੰਘ ਨੂੰ ਮਿਲਣ ਜਾਣਾ, ਦੋ ਦਿਨ ਵੀ ਲੱਗ ਸਕਦੇ ਆ, ਫ਼ਿਕਰ ਨਾ ਕਰੀਂ।''

ਤਾਈ, ''ਸੋਢੀ, ਮੈਂ ਕਹਿੰਦੀ ਆਂ ਭਾਮੀਆਂ ਵਾਲੇ ਦੋਸਤ ਨੂੰ ਤਾਂ ਮਿਲਣ ਚਲਾ ਜਾਵੀਂ ਪਰ ਅੱਜ ਬੁੱਲੋਵਾਲ ਨਾ ਜਾਵੀਂ।''

ਸੋਢੀ, ''ਬੀਬੀ, ਕਿਉਂ ਕੀ ਗੱਲ ਆ, ਬੁੱਲੋਵਾਲ ਜਾਣ ਦਾ ਸਾਨੂੰ ਕੋਈ ਖ਼ਤਰਾ ਆ।''

ਬੀਬੀ, ''ਸੋਢੀ, ਤੂੰ ਸੁਣਿਆ ਨਹੀਂ, ਕੱਲ ਸ਼ਾਮੀਂ ਇਕ ਨਿਹੰਗ ਸਿੰਘ ਨੇ ਬੁੱਲੋਵਾਲ ਦੇ ਬਜ਼ਾਰ ਵਿਚ ਨਰਕਧਾਰੀਏ ਕੁੱਟੇ ਆ। ਲੋਕ ਗੱਲਾਂ ਕਰਦੇ ਸੁਣੇ ਆ, ਉਸ ਸੂਰਮੇ ਨੂੰ ਫੜਨ ਦੀ ਕਿਸੇ ਜੁਰਅੱਤ ਨਹੀਂ ਕੀਤੀ। ਹੁਣ ਪੁਲਿਸ ਵਾਲਿਆਂ ਨੂੰ ਬਹਾਨਾ ਮਿਲ ਗਿਆ, ਰਾਹ ਜਾਂਦਿਆਂ ਨੂੰ ਫੜ ਕੇ ਪੈਸੇ ਝਾੜਨਗੇ।''

ਸੋਢੀ, ''ਬੀਬੀ, ਜੇ ਨਿਹੰਗ ਸਿੰਘ ਨੂੰ ਉਦੋਂ ਨਹੀਂ ਨਾ ਕੋਈ ਫੜ ਸਕਿਆ ਤਾਂ ਤੇਰੇ ਸੋਢੀ ਨਿਹੰਗ ਨੂੰ ਵੀ ਕੋਈ ਨਹੀਂ ਫੜ ਸਕਦਾ।''

ਤਾਈ, ''ਨਾ ਪੁੱਤ ਸੋਢੀ, ਹੜ੍ਹ, ਤੂਫ਼ਾਨ, ਅੱਗ ਤੇ ਹਾਕਮਾਂ ਤੋਂ ਪਾਸਾ ਵੱਟ ਕੇ ਲਾਂਭੇ ਹੋ ਜਾਣਾ ਹੀ ਦਾਨੇ-ਸਿਆਣੇ ਬੰਦਿਆਂ ਦਾ ਕੰਮ ਹੁੰਦਾ ਐ।''

ਸੋਢੀ ਨੇ ਅੰਦਾਜ਼ਾ ਲਾ ਲਿਆ ਸੀ ਕਿ ਬੀਬੀ ਨੂੰ ਹੁਣ ਤਕ ਨਰਕਧਾਰੀਆਂ ਦੀ ਬੁੱਲੋਵਾਲ ਦੀ ਕੁੱਟ ਦੀ ਘਟਨਾ ਦੀ ਅਸਲੀਅਤ ਦਾ ਪਤਾ ਨਹੀਂ ਲੱਗਿਆ। ਸੋਢੀ ਨੇ ਕਿਹਾ ਕਿ ਬੀਬੀ, ਮੈਂ ਤੇਰੇ ਤੋਂ ਸੱਚਾਈ ਲੁਕਾਉਣਾ ਨਹੀਂ ਚਾਹੁੰਦਾ,

ਮੈਂ ਬਜ਼ਾਰ ਵਿਚ ਖੜਾ ਮੂੰਗਫਲੀ ਚੱਬ ਰਿਹਾ ਸੀ ਕਿ ਮੇਰੇ ਕੋਲ ਦੋ ਨਿਹੰ
ਸਿੰਘ ਆ ਖੜੇ ਹੋਏ, ਉਹਨਾਂ ਗੁਰ ਫ਼ਤਹਿ ਬੁਲਾਈ। ਗੁਰ ਫ਼ਤਹਿ ਉਪਰੰ
ਉਹਨਾਂ ਕਿਸੇ ਦਾ ਗਲੀ ਮੁਹੱਲਾ ਪੁੱਛਿਆ, ਜਿੰਨਾ ਕੁ ਮੈਨੂੰ ਪਤਾ ਸੀ, ਦੱ
ਦਿੱਤਾ। ਵਾਹਿਗੁਰੂ ਜੀ ਕਾ ਖ਼ਾਲਸਾ, ਵਾਹਿਗੁਰੂ ਜੀ ਕੀ ਫ਼ਤਹਿ ਸੁਣ ਕੇ ਮੈਂ
ਸੈ.....ਨਰਕਧਾਰੀਆਂ ਨੂੰ ਚਿੜ ਚੜ੍ਹ ਗਈ। ਨਰਕਧਾਰੀਏ ਸਿੱਖੀ ਸਰੂਪ ਤੇ
ਰਹਿਤ ਮਰਿਆਦਾ ਬਾਣੇ ਵਿਰੁੱਧ ਊਲ-ਜਲੂਲ ਬੋਲਣ ਲੱਗ ਪਏ।

ਬੀਬੀ, "ਤੇ ਇਹ ਕੁੱ.....ਕੀ ਭੌਂਕਦੇ ਸੀ ਸਿੱਖੀ ਵਿਰੁੱਧ ?"

ਸੋਢੀ, "ਬੀਬੀ, ਗੱਲਾਂ ਦੱਸਣ ਵਾਲੀਆਂ ਨਹੀਂ। ਇਕ ਆਖਦਾ ਆਪਣ
ਫਲਾਣਾ ਮਹਾਂਪੁਰਸ਼ ਅੰਮ੍ਰਿਤ ਛਕ ਕੇ ਨਿਹੰਗ ਬਣ ਗਿਆ, ਸਵੇਰੇ ਇਸ਼ਨਾ
ਕੀ ਕਰਨਾ, ਮਹੀਨਾ-ਮਹੀਨਾ ਨਹਾਉਂਦਾ ਨਹੀਂ ਸੀ ਤੇ ਦੋ ਦੋ ਮਹੀਨੇ ਚੋਲ
ਕਛਹਿਰਾ ਨਹੀਂ ਸੀ ਲਾਹੁੰਦਾ ਹੁੰਦਾ। ਜੇ ਕਿਸੇ ਕਹਿਣਾ ਨਿਹੰਗ ਸਿੰਘ
ਕੱਪੜੇ ਧੋ ਲਵੋ, ਖ਼ੁਰਕੀ ਜਾਂਦਾ ਹੈਂ ਤਾਂ ਉਸ ਨੇ ਕਹਿਣਾ ਘੋੜ ਦੌੜ
ਹੋ ਰਹੀ ਹੈ, ਖ਼ਾਲਸਾ ਛਾਉਣੀ ਬਦਲੇਗਾ। ਅਖੇ ਕੱਪੜੇ ਝਾੜ ਕੇ ਪੁੱਠੇ
ਕਰ ਕੇ ਪਾ ਲੈਂਦਾ ਸੀ। ਇਹ ਗੱਲ ਸੁਣ ਕੇ ਨਿਰੰਕਾਰੀ ਤਾੜੀਆਂ ਮਾਰ
ਕੇ ਹੱਸੇ। ਉਹਨਾਂ ਦਾ ਵਹਿਸ਼ੀ ਹਾਸਾ ਮੇਰੇ ਸੀਨੇ ਵਿਚ ਛੁਰੀ ਵਾਂਗ ਖੁਭ
ਗਿਆ। ਬੀਬੀ, ਮੈਂ ਵੀ ਕੋਈ ਢੁੱਕਵਾਂ ਜਵਾਬ ਦੇਣ ਲਈ ਸੋਚ ਰਿਹਾ
ਸੀ ਕਿ ਇਕ ਹੋਰ ਨਰਕਧਾਰੀ ਨੇ ਗੱਲ ਸ਼ੁਰੂ ਕੀਤੀ। ਅਖੇ, ਸਤਿਸੰਗ
ਵਿਚ ਮਹਾਂਪੁਰਸ਼ ਕੁਲਤਾਰਾ ਜੀ ਦੱਸਦੇ ਹੁੰਦੇ ਆ ਕਿ ਮਹਾਂਪੁਰਸ਼ ਸਤਵਾਂ
ਸਿਤਾਰਾ ਰੌਸ਼ਨ ਜੀ ਵੀ ਕੱਛ ਤੇ ਚੋਲਾ ਪਾਉਂਦੇ ਹੁੰਦੇ ਸੀ, ਇਹਦੀ ਘਰਵਾਲੀ
ਸਤਿਸੰਗ ਵੀ ਸੁਣਦੀ ਹੁੰਦੀ ਸੀ ਤੇ ਗੁਰਦੁਆਰੇ ਵੀ ਜਾਂਦੀ ਹੁੰਦੀ ਸੀ।
ਦੋਵੇਂ ਪਾਸੇ ਪੈਰ ਰੱਖਦੀ ਸੀ। ਇਕ ਦਿਨ ਗੁਰਦੁਆਰੇ ਸਰੋਵਰ ਵਿਚ
ਇਸ਼ਨਾਨ ਕਰਨ ਗਈ, ਜਾਂਦਿਆਂ ਨੂੰ ਇਕ ਨਿਹੰਗ ਸਿੰਘ ਦੀ ਸਰੋਵਰ
ਵਿਚ ਡੁੱਬ ਕੇ ਮੌਤ ਹੋ ਗਈ। ਨਿਹੰਗ ਸਿੰਘ ਇਸ਼ਨਾਨ ਕਰਨ ਲੱਗਾ
ਪੌੜੀਆਂ ਤੋਂ ਤਿਲਕ ਕੇ ਸਰੋਵਰ ਵਿਚ ਡੁੱਬ ਕੇ ਮਰ ਗਿਆ ਸੀ। ਉਸ
ਦੀ ਲਾਸ਼ ਕੱਢ ਕੇ ਸਰੋਵਰ ਦੀਆਂ ਪਰਕਰਮਾਂ ਵਿਚ ਰੱਖੀ ਹੋਈ ਸੀ।
ਵੇਖ ਕੇ ਰੌਸ਼ਨ ਦੀ ਘਰਵਾਲੀ ਨੇ ਪੁੱਛਿਆ ਕਿ ਬਾਬਾ ਜੀ ਨੂੰ ਕੀ ਹੋਇਆ?
ਇਕ ਸਿਆਣਾ ਬੰਦਾ ਕਹਿੰਦਾ, ਮਾਤਾ ਨਿਹੰਗ ਸਿੰਘ ਨੇ ਇਸ਼ਨਾਨ ਕਰਨ
ਲਈ ਸਰੋਵਰ ਵਿਚ ਛਾਲ ਮਾਰ ਦਿੱਤੀ, ਕਛਹਿਰੇ ਵਿਚ ਪਾਣੀ ਭਰ
ਗਿਆ ਤੇ ਨਿਹੰਗ ਤੋਂ ਬਾਹਰ ਨਹੀਂ ਨਿਕਲਿਆ ਗਿਆ ਤੇ ਡੁੱਬ ਕੇ
ਮਰ ਗਿਆ। ਸਾਰੇ ਜਣੇ ਮੇਰੇ ਵੱਲ ਵੇਖ ਕੇ ਹੱਸੇ। ਦੁਸ਼ਟ ਨੇ ਅੱਗੇ
ਗੱਲ ਸੁਣਾਉਣੀ ਸ਼ੁਰੂ ਕੀਤੀ, ਅਖੇ ਮਾਤਾ ਭੋਲਾ ਜਿਹਾ ਮੂੰਹ ਬਣਾ ਕੇ



ਕਹਿੰਦੀ, ਵਿਚਾਰਾ ਨਿਹੰਗ, ਚੀ-ਚੀ-ਚੀ, ਕਛਹਿਰਾ ਕੀ ਪਾਇਆ, ਮੌਤ
ਬੰਨ੍ਹੀ ਫਿਰਦਾ ਸੀ। ਬੁੱਢੀ ਆਪਣੇ ਘਰ ਜਾ ਕੇ ਕਹਿੰਦੀ, ਆਹ ਕਛਹਿਰਾ
ਲਾਹ ਦੇ, ਮੈਂ ਤਾਂ ਅੱਜ ਕਛਹਿਰੇ ਵਾਲਾ ਨਿਹੰਗ ਕਛਹਿਰੇ ਵਿਚ ਪਾਣੀ
ਭਰ ਜਾਣ ਨਾਲ ਡੁੱਬ ਕੇ ਮਰਦਾ ਵੇਖਿਆ। ਆਪਾਂ ਤਾਂ ਸਤਿਸੰਗ ਹੀ
ਸੁਣਨ ਜਾਇਆ ਕਰਨਾ ਹੈ। ਬੁੱਢੀ ਸਿਆਣੀ ਸੀ। ਘਰ ਵਾਲੇ ਰੌਸ਼ਨ
ਸਿੰਹੁ ਨੂੰ ਪ੍ਰੇਰ ਕੇ ਸਤਿਸੰਗ ਸੁਣਨ ਲਿਜਾਣ ਲੱਗ ਪਈ। ਕੁਸੱਤਗੁਰੂ
ਦੁਰਬਚਨ ਸ਼ਾਹ ਜੀ ਦੀ ਮਿਹਰ ਹੋਈ, ਰੌਸ਼ਨ ਸ਼ਾਹ ਸੱਤਵਾਂ ਸਿਤਾਰਾ
ਦੀ ਪਦਵੀ ਪਾ ਗਿਆ। ਹੁਣ ਤੇੜ ਚੂੜੀਦਾਰ ਪਜਾਮਾ ਪਹਿਨਦਾ ਹੈ,
ਮੰਤਰੀ-ਨੁਮਾ ਕੁੜਤਾ ਪਾਉਂਦਾ ਹੈ, ਸਿਰ ਉੱਤੇ ਚਿੱਟੀ ਪੱਗ ਬੰਨ੍ਹੀ ਕੁਸੱਤਗੁਰੂ
ਦੁਰਬਚਨ ਸ਼ਾਹ ਦਾ ਹੀ ਰੂਪ ਲੱਗਦਾ ਹੈ। ਆਪ ਸਹੀ ਰਸਤੇ ਪੈ ਗਿਆ,
ਭੁੱਲਿਆਂ ਨੂੰ ਵੀ ਪਾ ਰਿਹਾ। ਦੁਨੀਆਂ ਨਮਸਕਾਰਾਂ ਕਰਦੀ ਆ, ਪੂਰਾ
ਮਹਾਂਪੁਰਖ ਬਣ ਗਿਆ।"

ਸੋਢੀ ਨੇ ਦੱਸਿਆ ਕਿ ਬੀਬੀ ਸਿੱਖ ਧਰਮ ਦੀ ਨਿੰਦਿਆ ਹੁੰਦੀ ਸੁਣ
ਕੇ ਮੈਂ ਕਿਵੇਂ ਬਰਦਾਸ਼ਤ ਕਰਦਾ, ਦੁਸ਼ਟਾਂ ਦੇ ਕੁਬੋਲ ਮੇਰਾ ਸੀਨਾ ਚੀਰ ਗਏ।
ਮੈਂ ਗੁਰੂ ਸਾਹਿਬ ਜੀ ਦਾ ਧਿਆਨ ਧਰ ਕੇ ਰਾਹ ਜਾਂਦੇ ਜੱਟ ਤੋਂ ਤਿਰੰਗਲੀ
ਖੋਹ ਲਈ ਤੇ 'ਬੋਲੇ ਸੋ ਨਿਹਾਲ, ਸਤਿ ਸ੍ਰੀ ਅਕਾਲ' ਦਾ ਜੈਕਾਰਾ ਗਜਾ
ਕੇ ਨਰਕਧਾਰੀਆਂ ਉੱਤੇ ਹੱਲਾ ਬੋਲ ਦਿੱਤਾ। ਕਾਬੂ ਬੜੇ ਟਿਕਾਣੇ 'ਤੇ ਆਏ
ਸੀ, ਇਕ ਪਾਸੇ ਥ੍ਰੀ-ਵੀਲਰ ਟੈਂਪੂ ਖੜੇ ਸੀ, ਇਕ ਪਾਸੇ ਜੱਟ ਦਾ ਗੱਡਾ
ਖੜਾ ਸੀ, ਜਿਧਰ ਉਹਨਾਂ ਭੱਜਣਾ ਸੀ ਮੈਂ ਤਿਰੰਗਲੀ ਫੜ ਕੇ ਮੋਰਚਾ ਮੱਲ
ਲਿਆ। ਫਿਰ ਕੀ ਸੀ, ਸਾ....ਦੇ ਸੱਥਰ ਵਿਛਾ ਦਿੱਤੇ। ਕੋਈ ਨਹੀਂ ਸਾਹਮਣੇ
ਆਇਆ ਮਾਈ ਦਾ ਲਾਲ। ਇਕ ਸੱਟ ਨਾਲ ਦੋ ਦੋ, ਇਕ ਦੂਜੇ ਵਿਚ
ਵੱਜ ਕੇ ਡਿੱਗੀ ਜਾਣ। ਬੀਬੀ, ਦੱਸ ਮੈਂ ਮਾੜਾ ਤਾਂ ਨਹੀਂ ਕੀਤਾ।

ਬੀਬੀ, "ਸੋਢੀ, ਮਾੜਾ ਤਾਂ ਭਾਵੇਂ ਨਹੀਂ ਕੀਤਾ, ਮੈਂ ਤੈਨੂੰ ਇਸ ਕਰਕੇ
ਬਾਹਰ ਅੰਦਰ ਜਾਣ ਤੋਂ ਰੋਕਦੀ ਰਹਿੰਦੀ ਹਾਂ ਕਿ ਕਿਤੇ ਖ਼ਾਹ-ਮਖ਼ਾਹ ਫਸ
ਨਾ ਜਾਵੀਂ, ਲੋਕ ਸਾਨੂੰ ਕੀ ਕਹਿਣਗੇ। ਮੈਂ ਤਾਂ ਹੁਣ ਤੇਰਾ ਵਿਆਹ ਕਰ
ਦੇਣਾ। ਫਿਰ ਤੈਨੂੰ ਆਪੇ ਭਾਗਾਂਵਾਲੀ ਨੱਥ ਪਾ ਲਵੇਗੀ। ਮੇਰੇ ਵਰਜਿਆਂ ਨਹੀਂ
ਤੂੰ ਘਰ ਟਿਕਦਾ।"

ਸੋਢੀ ਦੀ ਤਾਈ ਨੇ ਉਸ ਦੇ ਭਵਿੱਖ ਵਿਚ ਸੁਧਾਰ ਲਿਆਉਣ ਦਾ
ਫ਼ੈਸਲਾ ਸੁਣਾ ਦਿੱਤਾ। ਮਾਤਾ ਨੇ ਕਿਹਾ ਕਿ ਸੋਢੀ ਤੂੰ ਦੋ-ਚਾਰ ਦਿਨ ਅੱਗੇ-ਪਿੱਛੇ
ਹੋ ਜਾ।

ਸੋਢੀ ਪ੍ਰਸ਼ਾਦਾ ਛਕ ਕੇ ਆਪਣੇ ਦੋਸਤ ਚਰਨ ਸਿੰਘ ਕੋਲ ਜਾਣ ਲਈ ਪਿੰਡ ਭਾਮੀਆਂ ਨੂੰ ਤੁਰ ਪਿਆ। ਸਮੇਂ ਦੀ ਵਿਚਾਰ ਕਰਦਿਆਂ ਖਾਲਸਾਈ ਬਾਣੇ ਦੀ ਥਾਂ ਚੋਲਾ ਭੇਸ ਬਦਲਿਆ ਹੋਇਆ ਸੀ। ਰਸਤੇ ਵਿਚ ਜਾਂਦਿਆਂ ਕਿਸੇ ਪਿੰਡ ਦੇ ਗੁਰਦੁਆਰੇ ਦੇ ਸਪੀਕਰ ਤੋਂ ਧਾਰਮਿਕ ਗੀਤ **ਬਿਧੀ ਚੰਦ ਛਡਾਉਂਦਾ ਘੋੜੀਆਂ, ਨਾਲੇ ਪੰਧ ਮੁਕਾਵੇ ਜੀ,** ਦੀ ਬੀਰ-ਰਸੀ ਆਵਾਜ਼ ਸੋਢੀ ਦੇ ਕੰਨਾਂ ਨੂੰ ਸੁਣਾਈ ਦੇ ਰਹੀ ਸੀ। **ਬਿਧੀ ਚੰਦ ਲਿਆਇਆ ਘੋੜਾ ਰਾਵੀ ਦੇ ਵਿਚੋਂ ਜੀ,** ਦੇ ਬੋਲ ਸੋਢੀ ਨੂੰ ਸਿੱਖ ਧਰਮ ਦੇ ਸ੍ਵੈਮਾਣ ਦੀ ਬਹਾਲੀ ਲਈ ਕੁਝ ਕਰਨ ਲਈ ਪ੍ਰੇਰਨਾ ਦੇਂਦੇ ਪ੍ਰਤੀਤ ਹੋ ਰਹੇ ਸਨ। ਸਿੱਖ ਸ੍ਵੈਮਾਣ ਦੀ ਚੜ੍ਹਦੀ ਕਲਾ ਬਾਰੇ ਸੋਚਦਾ ਹੋਇਆ ਸੋਢੀ ਚਰਨ ਸਿੰਘ ਪਾਸ ਪਿੰਡ ਭਾਮੀਆਂ ਪਹੁੰਚ ਗਿਆ।

## ਕਾਂਡ 9

"ਸੁਣਾ ਬਈ ਯਾਰਾ, ਕੀ ਹਾਲ ਆ ਤੇਰਾ? ਲੱਗਦਾ ਮੇਰਾ ਯਾਰ ਰੰਗ-ਢੰਗ ਬਦਲਿਆ ਲੱਗਦਾ।" ਚਰਨ ਸਿੰਘ ਭਾਮੀਆਂ ਨੇ ਪਿਆਰੇ ਮਿੱਤਰ ਸੋਢੀ ਨੂੰ ਗਲਵਕੜੀ ਵਿਚ ਲੈਂਦਿਆਂ ਦਮਦਮੀ ਬਾਣੇ ਦੀ ਥਾਂ ਪੈਂਟ-ਸ਼ਰਟ ਪਾਈ ਸਿਰ 'ਤੇ ਨੋਕਦਾਰ ਪੋਚਵੀਂ ਪੱਗ ਬੰਨ੍ਹੀ ਵੇਖ ਕੇ ਆਖਿਆ, "ਹਾਂ ਭਈ ਸੋਢੀ, ਇਹ ਦੱਸ ਨਵੀਂ ਕਾਲਜੀਏਟ ਹੋਣੀ ਆਂ। ਜੇ ਕੋਸਕੀ ਵਾਲੀ ਸਿੰਘਣੀ ਹੁੰਦੀ, ਆਪਾਂ ਨੂੰ ਇਹ ਪਖੰਡ ਜਿਹਾ ਕਰਨ ਦੀ ਲੋੜ ਨਹੀਂ ਸੀ ਪੈਣੀ। ਨਵੀਂ ਭਈ ਤਾਂ ਸਾਨੂੰ ਵੀ ਪੰਦ-ਘੁਟਣੀ ਜਿਹੀ ਪਾਉਣੀ ਪਊਗੀ।" ਚਰਨ ਸਿੰਘ ਇੱਕੋ ਸਾਹੇ ਹੀ ਸੋਢੀ ਨੂੰ ਮਿਲਦੇ ਸਾਰ ਕਈ ਸਵਾਲ ਕਰ ਗਿਆ।

ਸੋਢੀ, "ਚਰਨ ਸਿੰਘ, ਪਹਿਲਾਂ ਯਾਰ ਦਾ ਹਾਲ ਚਾਲ ਤਾਂ ਪੁੱਛ ਲੈਂਦਾ, ਤੂੰ ਤਾਂ ਮਸ਼ਕਰੀਆਂ ਵਾਲੀ ਕਲਾਮ ਕਰਨੀ ਸ਼ੁਰੂ ਕਰ ਦਿੱਤੀ ਆ।"

ਚਰਨ ਸਿੰਘ, "ਸੋਢੀ, ਮੈਂ ਤਾਂ ਕੁਝ ਨਹੀਂ ਬੋਲਿਆ। ਮੇਰੇ ਵਿਚ ਤਾਂ ਮੇਰੇ ਯਾਰ ਦੀ ਅੱਖ ਬਦਲੀ ਹੋਈ ਵਰਦੀ ਬੋਲਦੀ ਆ।"

ਸੋਢੀ, "ਚਰਨ ਸਿੰਘ, ਤੂੰ ਨਜੂਮੀ ਬਣ ਕੇ ਭਵਿੱਖਬਾਣੀਆਂ ਕਰਨ ਲੱਗ ਪਿਆ, ਮੈਨੂੰ ਸ਼ੱਕ ਕਰਨ ਵਾਲੇ ਪਹਿਲਾਂ ਤੇਰੇ ਤੋਂ ਮੇਰੇ ਬਾਬਤ ਪੁੱਛਣ ਆਏ ਹੀ ਹੋਣੇ ਆਂ।"



ਚਰਨ ਸਿੰਘ, "ਸੋਢੀ ਮੇਰੇ ਤੋਂ ਤਾਂ ਕਿਸੇ ਨੇ ਕੀ ਪੁੱਛਣ ਆਉਣਾ ਸੀ, ਤੇਰੀ ਮਾਤਾ ਮੈਨੂੰ ਕਹਿੰਦੀ ਸੀ ਕਿ ਚਰਨ ਸਿਆਂ ਸੋਢੀ ਨੂੰ ਵਿਆਹ ਕੇ ਅਸੀਂ ਆਪਣੇ ਸਿਰੋਂ ਭਾਰ ਲਾਹ ਲਈਏ ਤਾਂ ਚੰਗੀ ਗੱਲ ਐ। ਇਹ ਨਿੱਤ ਪੰਗੇ ਲੈਂਦਾ ਰਹਿੰਦਾ ਏ। ਜਾਂਦੀ ਲੜਾਈ ਨੂੰ ਕਹਿੰਦਾ ਦੁਪਹਿਰਾ ਕੱਟ ਜਾ। ਜਦੋਂ ਬਿਗਾਨੀ ਧੀ ਆ ਗਈ, ਫਿਰ ਨਾ ਸੋਢੀ ਘਰੋਂ ਬਾਹਰ ਨਿਕਲਿਆ। ਛੱਡ ਸੋਢੀ, ਚੱਲ ਫਿਰ ਆਪਾਂ ਘਰ ਚੱਲਦੇ ਹਾਂ। ਘਰ ਚੱਲ ਕੇ ਪ੍ਰਸ਼ਾਦਾ ਪਾਣੀ ਛਕਦੇ ਹਾਂ।"

ਸੋਢੀ, "ਚਰਨ ਸਿੰਘ, ਮੈਂ ਪ੍ਰਸ਼ਾਦਾ ਪਾਣੀ ਛਕ ਕੇ ਆਇਆ ਹਾਂ, ਤੂੰ ਆਪਣੀ ਗੱਲ ਕਰ। ਭਾਬੀ ਲੈ ਕੇ ਨਹੀਂ ਆਉਂਦੀ ਹੋਣੀ, ਪੱਜ ਤੂੰ ਮੇਰੇ ਮਾਰਦਾ ਏਂ।"

ਚਰਨ ਸਿੰਘ, "ਸੋਢੀ, ਭਾਬੀ ਤੇਰੀ ਕਾਲਜੀਏਟ ਨਹੀਂ, ਦੁਆਬੇ ਦੀ ਜੱਟੀ ਆ। ਪਿੰਡੋਂ ਜਦੋਂ ਤੁਰ ਪਈ ਨਾ, ਉਦੋਂ ਹੀ ਧੂੜ ਉੱਡਦੀ ਤੋਂ ਪਤਾ ਲੱਗ ਜਾਣਾ। ਜੇ ਮੇਰੇ ਆਖੇ ਲੱਗੋਂ ਤਾਂ ਵਿਆਹ ਦੁਆਬੇ ਦੀ ਪੇਂਡੂ ਅਨਪੜ੍ਹ ਜੱਟੀ ਨਾਲ ਕਰਾਵੀਂ। ਜੱਟੀ ਨੂੰ ਖੇਤ ਪਹੁੰਚ ਲੈਣ ਦੇ, ਬਰਾਬਰ 'ਤੇ ਮੱਕੀ ਗੋਡਦੀ ਆ। ਸੱਜਣਾ, ਜੇ ਕਿਤੇ ਦੋ-ਚਾਰ ਦਿਨ ਪਾਸੇ ਜਾਣਾ ਵੀ ਪੈ ਜਾਵੇ ਤਾਂ ਇਹ ਫ਼ਿਕਰ ਨਹੀਂ ਭਈ ਪਸ਼ੂ ਡੰਗਰ ਭੁੱਖੇ ਰਹਿਣਗੇ।"

ਬਿਜਲੀ ਨਾਲ ਚੱਲਣ ਵਾਲੀ ਮੋਟਰ ਚੱਲ ਰਹੀ ਸੀ ਤੇ ਅੰਬਾਂ ਵਾਲੀ ਖਾਲ ਦੇ ਵਿਚ ਪਾਣੀ ਵਗ ਰਿਹਾ ਸੀ। ਸੋਢੀ ਤੇ ਚਰਨ ਸਿੰਘ ਖਾਲ ਦੇ ਕੰਢੇ ਬੈਠ ਕੇ ਪਾਣੀ ਦੇ ਬੁੱਕ ਭਰ ਭਰ ਪੀ ਰਹੇ ਸਨ, ਨਿੱਤਰੇ ਵਗਦੇ ਪਾਣੀ ਵਿਚ ਸੋਢੀ ਦੀ ਨਿਗ੍ਹਾ ਪਈ ਤਾਂ ਉਸ ਨੂੰ ਪਾਣੀ ਵਿਚ ਆਪਣਾ ਪਰਛਾਵਾਂ ਦੇਖ ਕੇ ਚਰਨ ਸਿੰਘ ਦੀਆਂ ਗੱਲਾਂ ਦੀ ਸਚਿਆਈ ਦੀ ਤਰਕ ਮਹਿਸੂਸ ਹੋ ਰਹੀ ਸੀ। ਚਰਨ ਸਿੰਘ ਦੀ ਘਰਵਾਲੀ ਨਿਹਾਲੋ ਵੀ ਦੂਰੋਂ ਤੁਰੀ ਆਉਂਦੀ ਦਿਸੀ। ਵਾਕਿਆ ਹੀ ਜੱਟੀ ਜਦੋਂ ਤੇਜ਼ ਕਦਮੀਂ ਤੁਰਦੀ ਸੀ ਤਾਂ ਧੂੜ ਉਡਦੀ ਸੀ। ਉਸ ਦੇ ਪੈਰਾਂ ਦੀਆਂ ਪੰਜੇਬਾਂ ਦੀ ਛਣਕਾਹਟ ਕੱਚੇ ਰਾਹ ਦੇ ਘੱਟੇ 'ਚ ਪੈਰ ਰੱਖਦਿਆਂ 'ਧਮਕ' ਅਤੇ ਪੈਰ ਚੁੱਕਣ 'ਤੇ ਚੱਪਲ ਦੀ 'ਪਟੱਕ' ਕਰਨ ਦੀ ਆਵਾਜ਼ ਵਿਚ ਗਵਾਚ ਜਾਂਦੀ ਸੀ। ਕੱਚੇ ਰਾਹ ਤੋਂ ਜਦੋਂ ਖਾਲ ਦੀ ਵੱਟ ਉੱਤੇ ਨਿਹਾਲੋ ਜੱਟੀ ਤੁਰਦੀ ਆ ਰਹੀ ਸੀ ਤਾਂ ਪੰਜੇਬਾਂ ਦੀ ਛਣਕਾਹਟ ਦੋਆਬੇ ਦੀ ਧਰਤੀ ਦੀ ਵਨਸਪਤੀ ਵਿਚ ਮਿੱਠਾ ਮਿੱਠਾ ਸੰਗੀਤ ਘੋਲ ਰਹੀ ਸੀ ਤੇ ਉੱਚੇ ਤਿੱਖੇ ਨੱਕ ਵਿਚ ਸੋਨੇ ਦੇ ਕੋਕੇ ਦੀ ਨੱਤੀ ਸੂਰਜ ਨਾਲ ਲਿਸ਼ਕਾਂ ਮਾਰ ਰਹੀ ਸੀ। ਨਿਹਾਲੋ ਰੋਟੀ ਤੇ ਲੱਸੀ ਲੈ ਕੇ ਖੇਤ ਪਹੁੰਚ ਗਈ। ਸੋਢੀ ਤੇ ਚਰਨ ਸਿੰਘ ਅੰਬ ਦੀ ਛਾਵੇਂ ਬੈਠੇ ਗੱਲਾਂ ਕਰ ਰਹੇ ਸਨ। ਨਿਹਾਲੋ ਸੋਢੀ

ਨੂੰ ਜਾਣਦੀ ਸੀ, ਟਕਸਾਲੀ ਸਿੰਘ ਦੇ ਭੇਸ ਵਿਚ ਪਰ ਅੱਜ ਤਾਂ ਸੋਢੀ ਮਾੜਾ
ਬਣਿਆ ਹੋਇਆ ਸੀ। ਨਿਹਾਲੋ ਨੇ ਕੋਈ ਓਪਰਾ ਜਾਣ ਕੇ ਇਸ ਵੱਲ ਖਿਆ
ਹੀ ਨਾ ਕੀਤਾ ਤੇ ਰੋਟੀ ਲੱਸੀ ਰੱਖ ਕੇ ਪਾਸੇ ਹਟਵੀਂ ਹੋ ਕੇ ਬੈਠ ਗਈ

ਸੋਢੀ ਨੇ ਉੱਠ ਕੇ ਕਿਹਾ, "ਭਾਬੀ ਮੱਥਾ ਟੇਕਦਾਂ।" ਨਿਹਾਲੋ ਨੇ ਜਿਊ
ਰਹੁ ਕਹਿ ਦਿੱਤਾ।

ਸੋਢੀ, "ਭਾਬੀ, ਹੱਥ ਦੁਖਦਾ, ਪਿਆਰ ਨਹੀਂ ਦਿੱਤਾ।"

ਨਿਹਾਲੋ, "ਵੇ ਤੂੰ ਸੋਢੀ ਏਂ। ਮੈਂ ਤਾਂ ਕੋਈ ਹੋਰ ਹੀ ਸਮਝ ਛੱਡਿਆ
ਲਿਆ ਵੇ ਤੈਨੂੰ ਦੋ ਹੱਥਾਂ ਦਾ ਪਿਆਰ ਦੇਨੀ ਆਂ ਵੇ ਮੇਰਿਆ ਛਿੰਦਿਆ ਦਿਉਰਾ

ਨਿਹਾਲੋ ਖਿੜ ਖਿੜਾ ਕੇ ਹੱਸ ਪਈ। ਖ਼ੁਸ਼ੀ ਨਾਲ ਉਸ ਦਾ ਮੱਕੀ ਵਰਗਾ
ਗੋਰਾ ਰੰਗ ਲਾਲ ਹੋ ਗਿਆ। ਅੰਬਾਂ ਦੇ ਰੁੱਖਾਂ ਉੱਤੇ ਬੈਠੇ ਤੋਤੇ ਤੇ ਗਟਾਰ
ਚਿਲ-ਚਿਲਾ ਰਹੇ ਸਨ। ਵਾਤਾਵਰਣ ਬੜਾ ਹੀ ਸੁਹਾਵਣਾ ਸੀ। ਉੱਤਰ ਦੇ
ਦਿਸ਼ਾ ਵੱਲੋਂ ਠੰਡੀ ਠੰਡੀ ਹਵਾ ਦੇ ਬੁੱਲ੍ਹੇ ਆ ਰਹੇ ਸਨ। ਨਿਹਾਲੋ ਨੇ ਰੋਟੀ
'ਤੇ ਸਬਜ਼ੀ ਪਾ ਦਿੱਤੀ ਤੇ ਕੌਲੀਆਂ ਵਿਚ ਦਹੀਂ ਪਾ ਦਿੱਤਾ ਤੇ ਦੋਵੇਂ ਖਾਣ
ਲੱਗ ਪਏ।

ਨਿਹਾਲੋ ਨੇ ਗੱਲ ਤੋਰੀ, "ਵੇ ਸੋਢੀ, ਸਗੋਂ ਰਿਸ਼ਤੇ ਦਾ ਤਾਂ ਨਾਂ
ਠਈਆ-ਠਾਕਾ ਹੋ ਰਿਹਾ, ਖ਼ਾਲਸਾ ਭੇਸ ਬਦਲੀ ਕਰੀ ਫਿਰਦਾ ਏ। ਆਪਣੇ
ਵੀਰ ਦੇ ਨਾਲ ਮੈਨੂੰ ਲੈ ਜਾਵੀਂ, ਮੈਂ ਵੀ ਦਰਾਣੀ ਦੇ ਦਰਸ਼ਨ ਕਰ ਲਊਂ
ਪਰ ਸੋਢੀ ਤੂੰ ਕਿਥੇ, ਮੇਰੇ ਵਰਗੀ ਸਿੱਧੀ-ਸਾਦੀ ਜੱਟੀ ਨੂੰ ਵਿਆਹ 'ਤੇ ਸੱਦਣ
ਵੀ ਕਿ ਨਹੀਂ। ਮੈਂ ਪਹਿਲਾਂ ਦਰਾਣੀ ਵੇਖਣ ਨੂੰ ਭਾਲਦੀ ਆਂ।"

ਸੋਢੀ, "ਭਾਬੀ, ਆਉਂਦਿਆਂ ਨੂੰ ਭਾਊ ਨੇ ਸਵਾਲਾਂ ਦੀ ਵਾਛੜ ਕਰ ਦਿੱਤੀ
ਹੁਣ ਤੂੰ ਆ ਕੇ ਮਖ਼ੌਲ ਕਰੀ ਜਾਂਦੀ ਏਂ। ਸੋਢੀ ਤੇਰਾ ਵਿਆਹ, ਤੇਰਾ ਸ਼ਗਨ
ਲੱਗਣਾ। ਮੇਰੇ ਮਨ ਨੂੰ ਤਾਂ ਤੁਸੀਂ ਟੋਹਣ ਦੀ ਕੋਸ਼ਿਸ਼ ਹੀ ਨਹੀਂ ਕੀਤੀ। ਤੁਸੀਂ
ਤਾਂ ਆਪਦਾ ਹੀ ਧੂੜ ਵਿਚ ਯੱਕਾ ਭਜਾ ਤੁਰੇ ਓ। ਮੇਰੀ ਵੀ ਸੁਣੋ ਨਾ।"

ਚਰਨ ਸਿੰਘ, "ਦੱਸ ਫਿਰ, ਮੰਗਣੀ ਹੋ ਰਹੀ ਆ ਕਿ ਵਿਆਹ ਮੁਕਲਾਵਾ
'ਕੱਠਾ ਈ।"

ਸੋਢੀ, "ਚਰਨ ਸਿੰਘ, ਮੈਨੂੰ ਤੂੰ ਇਹ ਦੱਸ ਬਈ, ਵਿਆਹ ਹੀ ਜ਼ਿੰਦਗੀ
ਦੀ ਮੰਜ਼ਿਲ ਆ?"

ਚਰਨ ਸਿੰਘ, "ਸੋਢੀ, ਭਾਵੇਂ ਮੰਜ਼ਿਲ ਨਹੀਂ, ਜ਼ਿੰਦਗੀ ਦਾ ਇਕ ਪੜਾਅ
ਜ਼ਰੂਰ ਆ, ਜਿਸ 'ਤੇ ਜਾ ਕੇ ਬੰਦਾ ਆਪਣੀ ਜ਼ਿੰਦਗੀ ਨਵੇਂ ਸਿਰਿਉਂ ਜਿਊਣ
ਬਾਰੇ ਸੋਚਦਾ, ਆਪਣੇ ਭਵਿੱਖ ਬਾਰੇ ਸੋਚਦਾ।"

ਸੋਢੀ, "ਭਾਬੀ, ਜੋ ਭਾਊ ਕਹਿੰਦਾ, ਸੱਚ ਹੈ?"



ਨਿਹਾਲੋ, "ਸੋਢੀ, ਸੱਚ ਤਾਂ ਭਾਵੇਂ ਹੈ ਜਾਂ ਨਹੀਂ। ਇਹ ਜ਼ਰੂਰ ਆ
ਕਿ ਬੰਦਾ ਸਮਝ ਕੇ ਚੱਲਣ ਦੀ ਕੋਸ਼ਿਸ਼ ਕਰਦਾ। ਪਹਿਲਾਂ ਭਾਊ ਤੇਰਾ ਵੀ
ਤੇਰੇ ਨਾਲ ਹੀ ਪੰਗੇ ਲੈਂਦਾ ਰਹਿੰਦਾ ਸੀ, ਕਦੀ ਕਿਧਰ ਨਿਕਲ ਜਾ, ਕਦੀ
ਕਿਧਰ। ਹੁਣ ਆਖ ਇਹਨੂੰ ਨਿਹੰਗਾਂ ਦੇ ਦਲ ਵਿਚ ਦਾਲ ਪੀਣ ਜਾਵੇ।"

ਚਰਨ ਸਿੰਘ, "ਨਿਹਾਲੋ, ਦਿਉਰ ਤੇਰੇ ਨੇ ਤਾਂ ਵਿਆਹ ਮੰਗਣੀ ਦੇ ਨਾਂ
'ਤੇ ਨਿਹੰਗ ਬਾਣਾ ਲਾਹ ਦਿੱਤਾ। ਮੈਂ ਤਾਂ ਵਿਆਹ ਤੋਂ ਬਾਅਦ ਵੀ ਘਰ
ਦੇ ਕੰਮਾਂ ਵਿਚ ਪੈ ਕੇ ਫਿਰ ਵੀ ਜਿੰਨੀ ਨਿਭਦੀ, ਸਿੱਖੀ ਨਾਲ ਪ੍ਰੀਤ ਨਿਭਾਈ
ਆਉਂਦਾਂ। ਇਹ ਤਾਂ (ਸੋਢੀ) ਪਹਿਲੇ ਹੱਲੇ ਸ਼ਹੀਦ ਹੋ ਗਿਆ।"

ਸੋਢੀ ਤੇ ਚਰਨ ਸਿੰਘ ਨੇ ਰੋਟੀ ਖਾ ਲਈ ਸੀ। ਨਿਹਾਲੋ ਪਾਣੀ ਦੀ
ਵਗਦੀ ਖਾਲ ਦੇ ਕੰਢੇ ਬੈਠੀ ਭਾਂਡੇ ਮਾਂਜਣ ਲੱਗ ਪਈ।

ਸੋਢੀ, "ਭਾਊ, ਤੈਨੂੰ ਸੱਚੀ ਦੱਸਾਂ, ਮੈਂ ਤੈਨੂੰ ਜਾਂਞੀ ਨਹੀਂ, ਸਰਬਾਲਾ
ਬਣਨ ਲਈ ਕਹਿਣ ਆਇਆਂ ਤੇ ਛੇਤੀ ਮੂੰਹ ਹੱਥ ਧੋ ਕੇ ਤਿਆਰ ਹੋ ਜਾ।"

ਚਰਨ ਸਿੰਘ, "ਸੋਢੀ, ਇਹ ਦੱਸ ਕਿ ਰਿਸ਼ਤਾ ਕਿਥੋਂ ਆਇਆ?"

ਸੋਢੀ, "ਰਿਸ਼ਤਾ ਤਾਂ ਕੱਲ੍ਹ ਬੁੱਲੋਵਾਲ ਦੇ ਬਜ਼ਾਰ ਵਿਚ ਪੱਕਾ ਹੋ ਗਿਆ।
ਹੁਣ ਵੇਖੋ ਹੁਸ਼ਿਆਰਪੁਰ ਥਾਣੇ ਵਾਲੇ ਲਾਉਣ ਆਉਂਦੇ ਆ ਜਾਂ ਬੁੱਲੋਵਾਲ ਚੌਕੀ
ਵਾਲੇ।"

ਚਰਨ ਸਿੰਘ, "ਸੋਢੀ, ਮੈਂ ਕਹਿੰਦਾ ਕਿਤੇ ਨਰਕਧਾਰੀਆਂ ਦੀ ਕੁੱਟ ਵਿਚ
ਤੂੰ ਤੇ ਨਹੀਂ ਸੀ ਸ਼ਾਮਲ?"

ਸੋਢੀ, "ਭਾਊ, ਸ਼ਾਮਲ ਈ ਨਹੀਂ, ਇਹਨਾਂ ਸੋਹ....ਰੀ.....ਦੇ.....ਵੀ ਮੈਂ
ਈ ਲੈਣੇ ਆਂ। ਭਾਊ ਚਰਨ ਸਿੰਘ ਮਜ਼ਾਕ ਦੀਆਂ ਗੱਲਾਂ ਛੱਡ। ਅਜੇ ਨਰਕਧਾਰੀਆਂ
ਨੂੰ ਤੇ ਪੁਲਿਸ ਨੂੰ ਮੇਰੇ ਬਾਰੇ ਕੋਈ ਪਤਾ ਤਾਂ ਨਹੀਂ ਲੱਗਾ, ਪਰ ਹਰ ਗੱਲ
ਕਰਨ ਵਾਲੇ ਦੀ ਸ਼ੱਕ ਦੀ ਸੂਈ ਮੇਰੇ ਵੱਲ ਹੀ ਆਉਂਦੀ ਆ। ਜੇ ਮੈਂ ਪਿੰਡੋਂ
ਪਾਸੇ ਹੋਇਆ ਤਾਂ ਮੇਰੇ ਉੱਤੇ ਸ਼ੱਕ ਹੋਰ ਵੀ ਪੱਕਾ ਹੋ ਜਾਣਾ। ਇਸ ਕਰਕੇ
ਤੂੰ ਸੰਤ ਜੀ (ਸੰਤ ਜਰਨੈਲ ਸਿੰਘ ਜੀ ਖ਼ਾਲਸਾ ਭਿੰਡਰਾਂਵਾਲਿਆਂ) ਨੂੰ ਮਹਿਤੇ
ਪਹੁੰਚ ਕੇ ਦੱਸ ਦੇਣਾ ਕਿ ਬੁੱਲੋਵਾਲ ਵਿਚ ਨਰਕਧਾਰੀਆਂ ਨੂੰ ਚਾਹਟਾ ਸੋਢੀ
ਨੇ ਛਕਾਇਆ ਤੇ ਸੰਤ ਜੀ ਸਾਡੇ ਸਿਰ ਉੱਤੇ ਮਿਹਰ ਭਰਿਆ ਹੱਥ ਰੱਖਣਾ।
ਬਾਕੀ ਜੋ ਹੋਵੇਗੀ ਦੇਖੀ ਜਾਵੇਗੀ।"

ਚਰਨ ਸਿੰਘ, "ਸੋਢੀ, ਮੈਨੂੰ ਅਫ਼ਸੋਸ ਹੈ ਕਿ ਮੈਂ ਤੈਨੂੰ ਮਖ਼ੌਲ ਕਰਦਾ
ਰਿਹਾ। ਧਰਮ ਨਾਲ ਮੈਨੂੰ ਇਸ ਗੱਲ ਦਾ ਭੋਰਾ ਵੀ ਪਤਾ ਨਹੀਂ ਸੀ। ਜੇ
ਮੈਨੂੰ ਪਤਾ ਹੁੰਦਾ ਤਾਂ ਮੈਂ ਤੇਰੇ ਕੋਲ ਆਪ ਚੱਲ ਕੇ ਆ ਜਾਣਾ ਸੀ।"

ਤੇ ਸੋਢੀ ਨੇ ਸਾਰੀ ਹੋਈ-ਬੀਤੀ ਆਪਣੇ ਮਿੱਤਰ ਨੂੰ ਕਹਿ ਸੁਣਾਈ।

ਚਰਨ ਸਿੰਘ, "ਸੋਢੀ, ਫ਼ਿਕਰ ਨਾ ਕਰ। ਤੇਰੇ ਮੋਢੇ ਨਾਲ ਮੋਢਾ ਲ ਕੇ ਸਾਥ ਦੇਵਾਂਗਾ। ਇਹ ਧਰਮ ਦਾ ਕਾਰਜ ਹੈ। ਮੈਂ ਸੰਤ ਜੀ ਨੂੰ ਮਹਿਤੇ ਤੇ ਬਾਬਾ ਨਿਹਾਲ ਸਿੰਘ ਜੀ (ਹਰੀਆਂ ਵੇਲਾਂ ਵਾਲਿਆਂ) ਨੂੰ ਵੀ ਦੱਸ ਆਉਂ ਹਾਂ। ਦੋਵੇਂ ਸੰਤ ਮਹਾਂਪੁਰਸ਼ ਖ਼ਾਲਸਾ ਪੰਥ ਦੀ ਚੜ੍ਹਦੀ ਕਲਾ ਲਈ ਤਤਪਰ ਹਨ। ਆਪਾਂ ਮਹਾਂਪੁਰਖਾਂ ਦੇ ਬਚਨਾਂ 'ਤੇ ਫੁੱਲ ਚੜ੍ਹਾਉਣੇ ਆਂ। ਆਪਣਾ ਕਿਹੜਾ ਨਿੱਜੀ ਮਾਮਲਾ ਏ।"

ਦੋਵੇਂ ਯਾਰ ਗੱਲਾਂ-ਬਾਤਾਂ ਕਰਦੇ ਹੋਏ ਪਿੰਡ ਭਾਮੀਆਂ ਪਹੁੰਚ ਗਏ। ਚਾਹ ਪਾਣੀ ਪੀ ਕੇ ਸੋਢੀ ਆਪਣੇ ਪਿੰਡ ਨੂੰ ਤੁਰ ਪਿਆ ਤੇ ਚਰਨ ਸਿੰਘ ਮਹਿਤੇ ਜਾਣ ਵਾਲੀ ਬੱਸ 'ਤੇ ਚੜ੍ਹ ਗਿਆ।

## ਕਾਂਡ 10

ਕੁਝ ਦਿਨਾਂ ਬਾਅਦ ਚਰਨ ਸਿੰਘ ਤੇ ਸੁਰਿੰਦਰ ਸਿੰਘ ਸੋਢੀ ਮੋਟਰਸਾਈਕਲ 'ਤੇ ਬੁੱਲੋਵਾਲ ਦੇ ਬਾਜ਼ਾਰ ਵਿਚ ਘੁੰਮ ਰਹੇ ਸਨ ਕਿ ਨਰਕਧਾਰੀਆਂ ਦੀ ਕੁੱਟ ਵੇਖਣ ਵਾਲੇ ਕਿਸੇ ਵਿਅਕਤੀ ਨੇ ਸੋਢੀ ਨੂੰ ਸਿਆਣ ਲਿਆ ਤੇ ਪੁਲਿਸ ਚੌਕੀ ਨੂੰ ਇਤਲਾਹ ਦੇ ਦਿੱਤੀ। ਇਕ ਦੁਕਾਨ ਤੋਂ ਚਰਨ ਸਿੰਘ ਕੁਝ ਖ਼ਰੀਦਦਾਰੀ ਕਰ ਰਿਹਾ ਸੀ। ਪੁਲਿਸ ਚੌਕੀ ਦਾ ਹੌਲਦਾਰ ਜਗਦੀਸ਼ ਰਾਣਾ ਪੁਲਿਸ ਦੇ ਚਾਰ ਸਿਪਾਹੀ ਲੈ ਕੇ ਪਹੁੰਚ ਗਿਆ ਤੇ ਸੋਢੀ ਨੂੰ ਪੁਲਿਸ ਚੌਕੀ ਜਾਣ ਲਈ ਕਿਹਾ। ਸੋਢੀ ਨੇ ਕਿਹਾ ਕਿ ਜਨਾਬ, ਪੁਲਿਸ ਚੌਕੀ ਜਾਣ ਦਾ ਕਾਰਨ ਤਾਂ ਦੱਸੋ, ਜਾਣ ਤੋਂ ਕੋਈ ਇਨਕਾਰੀ ਨਹੀਂ।

ਹੌਲਦਾਰ, "ਜਵਾਨਾ, ਕੁਝ ਦਿਨ ਪਹਿਲਾਂ ਹੋਏ ਝਗੜੇ ਸਬੰਧੀ ਤੇਰੀ ਲੋੜ ਹੈ। ਤੈਨੂੰ ਆਪਣੇ ਪੱਖ ਦੀ ਸਫ਼ਾਈ ਦੇਣੀ ਹੋਵੇਗੀ।"

ਸੋਢੀ ਸਮੇਂ ਦੀ ਨਜ਼ਾਕਤ ਨੂੰ ਸਮਝਦਿਆਂ ਹੌਲਦਾਰ ਦੀ ਪੁਲਿਸ ਪਾਰਟੀ ਨਾਲ ਚੁਪ-ਚਾਪ ਤੁਰ ਪਿਆ। ਨਿਰੰਕਾਰੀ ਜ਼ਿਲ੍ਹਾ ਪੱਧਰ 'ਤੇ ਬੁੱਲੋਵਾਲ ਕਾਂਡ ਦੇ ਦੋਸ਼ੀਆਂ ਦੀ ਗ੍ਰਿਫ਼ਤਾਰੀ ਲਈ ਪੁਲਿਸ 'ਤੇ ਦਬਾਅ ਪਾ ਰਹੇ ਸਨ। ਸੋਢੀ ਦੀ ਗ੍ਰਿਫ਼ਤਾਰੀ ਸੁਣ ਕੇ ਕੁਲਤਾਰੇ ਸਮੇਤ ਬਹੁਤ ਸਾਰੇ ਨਿਰੰਕਾਰੀ ਪੁਲਿਸ ਚੌਕੀ ਪਹੁੰਚ ਗਏ।



ਚਰਨ ਸਿੰਘ ਮੋਟਰਸਾਈਕਲ ਲੈ ਕੇ ਉਥੋਂ ਖਿਸਕ ਗਿਆ ਤੇ ਮਹਿਤੇ ਪਹੁੰਚ ਕੇ ਸੰਤ ਜਰਨੈਲ ਸਿੰਘ ਜੀ ਖ਼ਾਲਸਾ ਭਿੰਡਰਾਂਵਾਲਿਆਂ ਨੂੰ ਸੋਢੀ ਦੀ ਗ੍ਰਿਫ਼ਤਾਰੀ ਬਾਰੇ ਦੱਸਿਆ। ਸੰਤ ਜੀ ਹੱਸ ਕੇ ਕਹਿਣ ਲੱਗੇ, "ਕੋਈ ਗੱਲ ਨਹੀਂ, ਯੋਧੇ ਨੇ ਕੰਮ ਮਰਦਾਂ ਵਾਲਾ ਕੀਤਾ ਹੈ। ਕੋਈ ਉਲਾਂਭਾ ਤਾਂ ਨਹੀਂ ਦਿਵਾਇਆ। ਸਿੰਘਾ, ਤੂੰ ਫ਼ਿਕਰ ਨਾ ਕਰ, ਸਾਰਾ ਮਾਮਲਾ ਸਿੱਝ ਲਵਾਂਗੇ।"

ਸੰਤ ਜੀ ਤੋਂ ਆਗਿਆ ਲੈ ਕੇ ਚਰਨ ਸਿੰਘ ਮੋਟਰਸਾਈਕਲ 'ਤੇ ਪਿੰਡ ਭਾਮੀਆਂ ਨੂੰ ਵਾਪਸ ਮੁੜ ਆਇਆ।

ਹੌਲਦਾਰ ਜਗਦੀਸ਼ ਰਾਣਾ ਨੇ ਸੋਢੀ ਨੂੰ ਕਿਹਾ, "ਸੋਢੀ, ਸਾਡੀ ਜਾਣਕਾਰੀ ਅਨੁਸਾਰ ਬੁੱਲੋਵਾਲ ਦੇ ਬਜ਼ਾਰ ਵਿਚ ਤੂੰ ਤੇਰਾਂ ਬੇਦੋਸ਼ੇ ਬੰਦਿਆਂ ਦੇ ਸੱਟਾਂ ਮਾਰੀਆਂ, ਇਸ ਲਈ ਕਨੂੰਨ ਦੀ ਧਾਰਾ 324-25-26 ਦੇ ਅਧੀਨ ਡਾਕਟਰੀ ਰੀਪੋਰਟ ਅਨੁਸਾਰ ਤੇਰੇ ਬਰਖ਼ਿਲਾਫ਼ ਪਰਚਾ ਦਰਜ ਕੀਤਾ ਜਾ ਰਿਹਾ ਹੈ।"

ਨਰਕਧਾਰੀ ਪੁਲਿਸ ਚੌਕੀ ਵਿਚ ਦੋਸ਼ੀ ਨੂੰ ਸਖ਼ਤ ਸਜ਼ਾ ਦੇਣ ਲਈ ਕਾਵਾਂ-ਰੌਲੀ ਪਾ ਰਹੇ ਸਨ।

ਹੌਲਦਾਰ ਨੇ ਕੁਲਤਾਰੇ ਪ੍ਰਧਾਨ ਨੂੰ ਕਿਹਾ, "ਮਹਾਂਪੁਰਸ਼ੋ, ਸਾਨੂੰ ਕਨੂੰਨੀ ਕਾਰਵਾਈ ਕਰਨ ਦਿਉ। ਫ਼ੈਸਲਾ ਅਦਾਲਤ ਕਰੇਗੀ।"

ਕੁਲਤਾਰਾ, "ਜਨਾਬ, ਦੋਸ਼ੀ ਨੂੰ ਸਾਡੇ ਹਵਾਲੇ ਕਰੋ। ਅਸੀਂ ਇਸ ਨੂੰ ਬਜ਼ਾਰ ਵਿਚ ਪੱਥਰ ਮਾਰ ਮਾਰ ਕੇ ਆਪਣੇ ਹੱਥੀਂ ਸਜ਼ਾ ਦਈਏ। ਅੱਗੇ ਤੋਂ ਕੋਈ ਵੀ ਸਿੱਖ ਨਿਰੰਕਾਰੀਆਂ ਨਾਲ ਮੱਥਾ ਲਾਉਣ ਦੀ ਜੁਰਅੱਤ ਨਾ ਕਰੇ।"

ਸੋਢੀ, "ਹੌਲਦਾਰ ਸਾਹਿਬ, ਮੈਂ ਤੁਹਾਨੂੰ ਇਹ ਦੱਸ ਦੇਣਾ ਚਾਹੁੰਦਾ ਹਾਂ ਕਿ ਜੇ ਕਿਸੇ ਨੇ ਸਿੱਖੀ ਵਿਰੁੱਧ ਇਕ ਵੀ ਲਫ਼ਜ਼ ਜ਼ਬਾਨ ਵਿਚੋਂ ਕੱਢਿਆ ਤਾਂ ਮੈਂ ਉਸ ਨੂੰ ਜਿਉਂਦਾ ਨਹੀਂ ਛੱਡਾਂਗਾ ਤੇ ਪੁਲਿਸ ਚੌਕੀ ਅੰਦਰ ਕੁਝ ਵੀ ਵਾਪਰ ਸਕਦਾ ਹੈ। ਤੇ ਇਸ ਦੀ ਸਾਰੀ ਜ਼ਿੰਮੇਵਾਰੀ ਤੁਹਾਡੇ ਸਿਰ ਹੋਵੇਗੀ।"

ਸੋਢੀ ਇਹ ਗੱਲ ਕਹਿ ਹੀ ਰਿਹਾ ਸੀ ਕਿ ਹੌਲਦਾਰ ਦੇ ਅੱਗੇ ਮੇਜ਼ ਉੱਤੇ ਪਏ ਟੈਲੀਫ਼ੋਨ ਦੀ ਘੰਟੀ ਵੱਜੀ। ਹੌਲਦਾਰ ਨੇ ਟੈਲੀਫ਼ੋਨ ਦਾ ਰਸੀਵਰ ਚੁੱਕ ਕੇ ਕੰਨ ਨੂੰ ਲਾਇਆ, "ਹੈਲੋ, ਕੌਣ ਐ ਜੀ?"

"ਮੈਂ ਦਮਦਮੀ ਟਕਸਾਲ ਦਾ ਮੁੱਖ ਸੇਵਾਦਾਰ ਜਰਨੈਲ ਸਿੰਘ ਭਿੰਡਰਾਂਵਾਲਾ ਮਹਿਤੇ ਤੋਂ।"

ਹੌਲਦਾਰ, "ਬਾਬਾ ਜੀ, ਵਾਹਿਗੁਰੂ ਜੀ ਕਾ ਖ਼ਾਲਸਾ, ਵਾਹਿਗੁਰੂ ਜੀ ਕੀ ਫ਼ਤਹਿ।"

"ਵਾਹਿਗੁਰੂ ਜੀ ਕੀ ਫ਼ਤਹਿ ਗੁਰਮੁਖਾ।"

"ਬਾਬਾ ਜੀ, ਕੀ ਹੁਕਮ ਜੀ?"

ਸੰਤ ਜੀ, ''ਤੁਸੀਂ ਮੇਰਾ ਬੱਬਰ ਸ਼ੇਰ ਗ੍ਰਿਫ਼ਤਾਰ ਕੀਤਾ।''

ਹੌਲਦਾਰ, ''ਜੀ, ਜੀ, ਬਾਬਾ ਜੀ ਕੀ ਹੁਕਮ ਜੀ?'' ਹੌਲਦਾਰ ਦੇ ਬੁੱਲ੍ਹ ਕੰਬ ਰਹੇ ਸਨ ਤੇ ਰੰਗ ਪੀਲਾ ਪੈ ਗਿਆ ਸੀ। ਨਿਰੰਕਾਰੀ ਵੇਖ ਕੇ ਸੋਚਾਂ ਵਿਚ ਪਏ ਹੋਏ ਸੀ ਤੇ ਹੌਲਦਾਰ ਦੇ ਚਿਹਰੇ ਤੋਂ ਅੰਦਾਜ਼ੇ ਲਾ ਰਹੇ ਸਨ। ਸੋਢੀ ਸਮਝ ਗਿਆ ਸੀ ਕਿ ਸੰਤ ਜੀ ਦਾ ਹੱਥ ਮੇਰੇ ਸਿਰ ਉੱਤੇ ਹੈ। ਇਹ ਮੇਰਾ ਕੀ ਵਿਗਾੜ ਲੈਣਗੇ।

ਸੰਤ ਜੀ, ''ਮੇਰਾ ਬੱਬਰ ਸ਼ੇਰ ਸੋਢੀ ਆਜ਼ਾਦ ਹੋਣਾ ਚਾਹੀਦਾ। ਵਰਨਾ ਸਾਨੂੰ ਕੋਈ ਸਖ਼ਤ ਕਦਮ ਚੁੱਕਣਾ ਪਵੇਗਾ।''

ਸੰਤ ਜੀ ਦਾ ਕਿਹਾ 'ਵਰਨਾ' ਸ਼ਬਦ ਸੁਣ ਕੇ ਹੌਲਦਾਰ ਦੇ ਹੱਥੋਂ ਕੰਨ ਨਾਲ ਲਾਇਆ ਟੈਲੀਫ਼ੋਨ ਦਾ ਰਸੀਵਰ ਪੜੱਕ ਕਰ ਕੇ ਮੇਜ਼ ਉੱਤੇ ਡਿੱਗ ਪਿਆ। ਹੌਲਦਾਰ ਗੁੱਸੇ ਵਿਚ ਬੁੜਬੁੜਾਇਆ, ''ਸਾਲੇ ਕੁਤੀੜਾਂ, ਮੈਨੂੰ ਮਰਵਾਉਣਗੇ ਸਿੱਖਾਂ ਤੋਂ, ਭੈਣ ਦੇ ਖਸਮ, ਪੰਗੇ ਲੈ ਕੇ ਕੰਡੇ ਇਹ ਬੀਜਦੇ ਨੇ ਕੱਢਣੇ ਸਾਨੂੰ ਪੈਂਦਾ ਆ।''

ਹੌਲਦਾਰ ਨੇ ਸਿਪਾਹੀ ਨੂੰ ਆਵਾਜ਼ ਮਾਰੀ, ''ਪ੍ਰੇਮ ਚੰਦ!''

ਸਿਪਾਹੀ, ''ਜੀ ਜਨਾਬ, ਹੁਕਮ?''

''ਆਹ ਬਾਬਾ ਜੀ ਨੂੰ ਉਪਰ ਚੁਬਾਰੇ ਵਿਚ ਬਿਠਾ, ਇਹਨਾਂ ਨੂੰ ਕੋਈ ਤਕਲੀਫ਼ ਨਾ ਹੋਵੇ। ਮੈਂ ਕੇਸ ਦਾ ਕਲੰਦਰਾ ਤਿਆਰ ਕਰ ਲਵਾਂ। ਗ੍ਰਿਫ਼ਤਾਰੀ ਪਾ ਕੇ ਕੱਲ੍ਹ ਨੂੰ ਹੁਸ਼ਿਆਰਪੁਰ ਅਦਾਲਤ ਵਿਚ ਬਾਬਾ ਜੀ ਨੂੰ ਪੇਸ਼ ਕਰਨੈ।''

ਹੌਲਦਾਰ ਜਗਦੀਸ਼ ਰਾਣਾ ਨੇ ਸੁਰਿੰਦਰ ਸਿੰਘ ਸੋਢੀ ਨੂੰ ਸਿਪਾਹੀ ਨਾਲ ਚੁਬਾਰੇ ਵੱਲ ਤੋਰ ਦਿੱਤਾ। ਸੋਢੀ ਚੁਬਾਰੇ ਵਿਚ ਫ਼ਰਸ਼ 'ਤੇ ਵਿਛੀ ਦਰੀ ਉੱਤੇ ਬੈਠ ਗਿਆ। ਸਿਪਾਹੀ ਵਾਪਸ ਆ ਗਿਆ, ''ਜੀ ਜਨਾਬ! ਕੋਈ ਹੋਰ ਹੁਕਮ?''

ਹੌਲਦਾਰ, ''ਇਹਨਾਂ ਮਹਾਂਪੁਰਖਾਂ ਨੂੰ ਚਾਹ ਪਿਆ, ਬਹੁਤ ਦਿਨਾਂ ਤੋਂ ਪਰੇਸ਼ਾਨ ਹਨ।''

ਸਿਪਾਹੀ ਚਾਹ ਲੈਣ ਚਲਾ ਗਿਆ। ਨਿਰੰਕਾਰੀ ਬੈਂਚਾਂ ਉੱਤੇ ਬੈਠੇ ਸਨ, ਕੁਲਤਾਰਾ ਕੁਰਸੀ ਮੱਲੀ ਬੈਠਾ ਸੀ।

ਹੌਲਦਾਰ, ''ਮਹਾਂਪੁਰਖੋ, ਸੋਢੀ ਦਾ ਪੂਰਾ ਨਾਂ, ਪਤਾ ਤੇ ਪਿਤਾ ਦਾ ਨਾਂ ਲਿਖਾਉ?''

ਕੁਲਤਾਰਾ, ''ਜਨਾਬ, ਅਸੀਂ ਇਸ ਬਾਰੇ ਕੀ ਦੱਸੀਏ, ਤੁਸੀਂ ਇਥੇ ਸੱਦ ਕੇ ਪੁੱਛ ਲੈਣਾ ਸੀ।''

ਹੌਲਦਾਰ, ''ਤੇ ਮਹਾਂਪੁਰਖੋ, ਮੈਂ ਤਾਂ ਤੁਹਾਡਾ ਭਲਾ ਸੋਚਿਆ, ਤੁਸੀਂ ਸਿੱਖੀ ਵਿਰੁੱਧ ਇਕ ਵੀ ਸ਼ਬਦ ਮੂੰਹੋਂ ਕੱਢਦੇ ਤਾਂ ਉਸ ਨੇ ਤੁਹਾਡੀ ਪੁਲਿਸ ਚੌਕੀ



ਵਿਚ ਹੀ ਐਸੀ ਤੈਸੀ ਕਰ ਦੇਣੀ ਸੀ। ਉਹ ਤਾਂ ਮੈਂ ਹੀ ਵਰਾ-ਡਰਾ ਕੇ ਟਾਲੀ ਆਇਆ। ਉਹ ਤੇਰੀ ਕੁਰਸੀ ਵੱਲ ਅਹੁਲਦਾ ਸੀ। ਇਹ ਤਾਂ ਸੰਤ ਜਰਨੈਲ ਸਿੰਘ ਭਿੰਡਰਾਂਵਾਲੇ ਦਾ ਤੂੰਮਣਾ ਮਜ਼ੀਰ ਐ, ਖਹਿੜਾ ਛੁਡਾਉਣਾ ਮੁਸ਼ਕਲ ਹੋ ਜਾਣਾ ਸੀ।''

ਹੌਲਦਾਰ ਨੇ ਗੱਲਾਂ ਗੱਲਾਂ ਵਿਚ ਹੀ ਨਿਰੰਕਾਰੀ ਵਫ਼ਦ ਦੇ ਮੁਖੀ ਨੂੰ ਜ਼ਰਕਾ ਲਿਆ।

ਕੁਲਤਾਰਾ, ''ਜਨਾਬ, ਤੁਸੀਂ ਆਪ ਹੀ ਦੋਸ਼ੀ ਤੋਂ ਨਾਂ ਪਤਾ ਜਾ ਕੇ ਲਿਖ ਲਿਆਉ।''

ਹੌਲਦਾਰ ਜਗਦੀਸ਼ ਰਾਣਾ ਕਾਗ਼ਜ਼ ਪੈੱਨ ਲੈ ਕੇ ਚੁਬਾਰੇ ਵਿਚ ਗਿਆ। ਸੋਢੀ ਜ਼ਬਾਨੀ ਕੰਠ ਗੁਰਬਾਣੀ ਦਾ ਪਾਠ ਕਰ ਰਿਹਾ ਸੀ।

ਹੌਲਦਾਰ, ''ਬਾਬਾ ਜੀ, ਤੁਸੀਂ ਇਥੇ ਬੈਠੇ ਕੀ ਕਰ ਰਹੇ ਹੋ?''

ਸੋਢੀ ਨੇ ਅੱਖਾਂ ਵਿਚ ਅੱਖਾਂ ਪਾਈਆਂ ਤਾਂ ਹੌਲਦਾਰ ਨੇ ਕਿਹਾ, ''ਸੰਤ ਜੀ, ਤੁਹਾਨੂੰ ਮਹਿਤੇ ਉਡੀਕ ਰਹੇ ਹਨ, ਤੁਸੀਂ ਇਥੇ ਬੈਠੇ ਕੀ ਕਰਦੇ ਓ।''

ਹੌਲਦਾਰ ਨੇ ਚੁਬਾਰੇ ਵਿਚੋਂ ਹੱਥ ਨਾਲ ਇਸ਼ਾਰਾ ਕੀਤਾ ਕਿ ਛਾਲ ਮਾਰ ਕੇ ਨਿਕਲ ਜਾ।

ਸੋਢੀ ਚੁਬਾਰੇ ਵਿਚੋਂ ਛਾਲ ਮਾਰ ਕੇ ਹਰਨ ਹੋ ਗਿਆ।

ਹੌਲਦਾਰ, ''ਉਏ ਪਰੇਮ ਚੰਦ।''

ਸਿਪਾਹੀ, ''ਜੀ ਜਨਾਬ।''

''ਸੋਢੀ ਚੁਬਾਰੇ ਵਿਚ ਬੰਦ ਨਹੀਂ ਸੀ ਕੀਤਾ?''

ਸਿਪਾਹੀ, ''ਜੀ ਤੁਸੀਂ ਤਾਂ ਕਿਹਾ ਸੀ ਬਿਠਾ ਆ।''

ਹੌਲਦਾਰ, ''ਉਹ ਪਤੰਦਰ ਭੱਜ ਗਿਆ ਈ, ਛੇਤੀ ਕਰੋ ਇਥੇ ਕਿਤੇ ਨੇੜੇ ਹੀ ਬਜ਼ਾਰ ਵਿਚ ਹੋਣਾ, ਭਾਲ ਕਰੋ।''

ਸਿਪਾਹੀ ਦੀ ਲਿਆਂਦੀ ਚਾਹ ਨਿਰੰਕਾਰੀ ਪੀ ਰਹੇ ਸਨ। ਉਹਨਾਂ ਦੇ ਹੱਥੋਂ ਗਿਲਾਸੀਆਂ ਡਿੱਗ ਪਈਆਂ। ਉਹ ਪਿੱਠ ਝਾੜ ਕੇ ਪੁਲਿਸ ਚੌਕੀ ਵਿਚੋਂ ਉੱਠ ਕੇ ਬਾਹਰ ਨੂੰ ਤੁਰ ਪਏ। ਪੁਲਿਸ ਸੋਢੀ ਨੂੰ ਫੜਨ ਲਈ ਬਜ਼ਾਰ ਵਿਚ ਨਾਟਕ ਕਰ ਰਹੀ ਸੀ।

ਸੂਰਜ ਛਿਪ ਚੁੱਕਾ ਸੀ। ਬਜ਼ਾਰ ਵਿਚ ਬਿਜਲੀ ਦੀਆਂ ਬੱਤੀਆਂ ਜਗ ਪਈਆਂ ਸਨ। ਸੋਢੀ ਚਰਨ ਸਿੰਘ ਦੇ ਪਿੰਡ ਭਾਮੀਆਂ ਦੇ ਰਾਹ ਤੁਰਿਆ ਜਾਂਦਾ, ਰਹਰਾਸਿ ਸਾਹਿਬ ਦਾ ਪਾਠ ਕਰਦਾ ਜਾ ਰਿਹਾ ਸੀ।

**ਹਰਿ ਜੁਗੁ ਜੁਗੁ ਭਗਤਿ ਉਪਾਇਆ**
**ਪੈਜ ਰਖਦਾ ਆਇਆ ਰਾਮ ਰਾਜੇ॥**

ਹਰਨਾਕਸ ਦੁਸਟ ਹਰਿ ਮਾਰਿਆ ਪ੍ਰਹਿਲਾਦ ਤਰਾਇਆ॥
ਅਹੰਕਾਰੀਆ ਨਿੰਦਕਾ ਪਿਠ ਦੇ ਨਾਮਦੇਉ ਮੁਖਿ ਲਾਇਆ॥
ਜਨ ਨਾਨਕ ਐਸਾ ਹਰਿ ਸੇਵਿਆ ਅੰਤ ਲਏ ਛੁਡਾਇਆ॥....

## ਕਾਂਡ 11

ਕੁਝ ਦਿਨਾਂ ਬਾਅਦ ਘੁੰਮਦੇ-ਫਿਰਦੇ ਚਰਨ ਸਿੰਘ ਤੇ ਸੁਰਿੰਦਰ ਸਿੰਘ ਸੋਢੀ ਪਿੰਡ ਰਾਜੂ ਵਾਲਾ ਚੱਕ ਪਹੁੰਚ ਗਏ। ਇਸ ਪਿੰਡ ਵਿਚ ਚਰਨ ਸਿੰਘ ਦੀ ਭੂਆ ਵਿਆਹੀ ਸੀ ਤੇ ਉਸ ਦਾ ਪੁੱਤਰ ਸੀ ਭਜਨ ਸਿੰਘ, ਜੋ ਬੜਾ ਹੀ ਮਿਲਾਪੜਾ ਤੇ ਮਿਲਣਸਾਰ ਸੀ। ਦਿਨ ਅਜੇ ਅਸਤ ਨਹੀਂ ਸੀ ਹੋਇਆ, ਭਜਨ ਸਿੰਘ ਮੱਝਾਂ ਦੀ ਧਾਰ ਕੱਢ ਰਿਹਾ ਸੀ। ਉਹਦੀ ਘਰਵਾਲੀ ਬਲਵੀਰ ਕੌਰ ਤੰਦੂਰ 'ਤੇ ਰੋਟੀਆਂ ਲਾਹ ਰਹੀ ਸੀ। ਚਰਨ ਸਿੰਘ ਤੇ ਸੋਢੀ ਘਰ ਦਾ ਢੁਕਿਆ ਬੂਹਾ ਧੱਕ ਕੇ ਅੰਦਰ ਲੰਘ ਗਏ। ਬੂਹੇ ਦੇ ਖੁੱਲ੍ਹਣ ਦਾ ਖੜਾਕ ਸੁਣ ਕੇ ਭਜਨ ਸਿੰਘ ਨੇ ਵੇਖਿਆ ਕਿ ਮਾਮੇ ਦਾ ਪੁੱਤਰ ਚਰਨ ਸਿੰਘ ਤੇ ਉਸ ਦੇ ਨਾਲ ਉਹ ਗੱਭਰੂ ਵੀ ਸੀ ਜਿਸ ਨੇ ਕੁਝ ਦਿਨ ਪਹਿਲਾਂ ਉਸ ਦੀ ਸ਼ਹਿਰੋਂ ਖ਼ਰੀਦੀ ਹੋਈ ਤਿਰੰਗਲੀ ਨਾਲ ਬੁੱਲੋਵਾਲ ਦੇ ਬਜ਼ਾਰ ਵਿਚ ਨਰਕਧਾਰੀਆਂ ਨੂੰ ਚਾਹਟਾ ਛਕਾਇਆ ਸੀ। ਭਜਨ ਸਿੰਘ ਨੇ ਆਏ ਵੀਰਾਂ ਦਾ ਸਵਾਗਤ ਕੀਤਾ, ਜੱਫੀ ਪਾ ਕੇ ਮਿਲਿਆ ਤੇ ਘਰ ਵਾਲੀ ਨੂੰ ਆਵਾਜ਼ ਦਿੱਤੀ, “ਬਲਵੀਰ ਕੌਰੇ, ਮੰਜਾ ਲਿਆਵੀਂ।” ਬਲਵੀਰ ਕੌਰ ਭੱਜ ਕੇ ਮੰਜਾ ਡਾਹ ਗਈ ਤੇ ਚਰਨ ਸਿੰਘ ਤੇ ਸੋਢੀ ਨੂੰ ਸਤਿ ਸ੍ਰੀ ਅਕਾਲ ਵੀ ਕਹਿ ਗਈ। ਤੇ ਜਾ ਕੇ ਤੰਦੂਰ ਤੋਂ ਰੋਟੀਆਂ ਲਾਹੁਣ ਲੱਗ ਪਈ। ਚਰਨ ਸਿੰਘ ਨੇ ਰਸਮੀ ਸੁਖ-ਸਾਂਦ ਪੁੱਛਣ ਤੋਂ ਬਾਅਦ ਭਜਨ ਸਿੰਘ ਵੱਲੋਂ ਲਿਆਂਦਾ ਪਾਣੀ ਦਾ ਗਲਾਸ ਪੀ ਕੇ ਗਲਾਸ ਹੇਠਾਂ ਰੱਖਦਿਆਂ ਕਿਹਾ, “ਭਜਨ ਸਿੰਘਾ, ਇਹ ਮੇਰਾ ਦੋਸਤ ਆ ਸੁਰਿੰਦਰ ਸਿੰਘ। ਮੈਂ ਕਿਹਾ ਚੱਲ ਅੱਜ ਭਜਨ ਸਿੰਘ ਨੂੰ ਮਿਲ ਆਈਏ।”

ਭਜਨ ਸਿੰਘ ਨੇ ਹੱਸ ਕੇ ਕਿਹਾ, “ਹਾਂ ਤੇਰੇ ਦੋਸਤ ਸੋਢੀ ਨੇ ਤਾਂ ਭਰਾਵਾ ਅੱਗੇ ਇਕ ਦਿਨ ਮੇਰੇ ਨਾਲ ਚੰਗੀ ਕੀਤੀ।”



ਚਰਨ ਸਿੰਘ, “ਭਜਨ ਸਿੰਘਾ, ਤੂੰ ਸੋਢੀ ਨੂੰ ਜਾਣਦਾ ਏਂ?”

ਦੋਵਾਂ ਦੀ ਵਾਰਤਾਲਾਪ ਸੁਣ ਕੇ ਸੋਢੀ ਮੂੰਹ ਹੇਠਾਂ ਕਰ ਕੇ ਹੱਸ ਰਿਹਾ ਸੀ।

ਭਜਨ ਸਿੰਘ, “ਜਾਣਦਾ ਕੀ, ਇਸ ਪਤੰਦਰ ਨੇ ਮੇਰੇ ਤੋਂ ਤਿਰੰਗਲੀ ਖੋਹ ਕੇ ਬੁੱਲੋਵਾਲ ਬਜ਼ਾਰ ਵਿਚ ਬੰਦੇ ਕੁੱਟ ਦਿੱਤੇ ਤੇ ਸੱਟ ਮਾਰ ਕੇ ਬੰਦਿਆਂ ਨੂੰ ਤੇ ਮੈਨੂੰ ਕਹਿੰਦਾ ਭਾਈਆ ਤਿਰੰਗਲੀ ਲੈ ਜਾ।”

ਚਰਨ ਸਿੰਘ, “ਭਜਨ ਸਿੰਘਾ, ਫਿਰ ਤਾਂ ਤੂੰ ਸੋਢੀ ਦਾ ਪਹਿਲਾਂ ਹੀ ਵਾਕਫ਼ ਹੈਂ।”

ਭਜਨ ਸਿੰਘ, “ਅੱਜ ਕਿਆ ਸਾਊ ਬਣਿਆ, ਭਾਈਆ ਸੱਚ ਪੁੱਛੇ ਤਾਂ ਮੈਨੂੰ ਉਸ ਦਿਨ ਇਹ ਹਲਕਿਆ ਲੱਗਦਾ ਸੀ, ਸੱਟ ਮਾਰਨ ਲੱਗਾ ਜਮਾਂ ਝਕਦਾ ਨਹੀਂ ਸੀ। ਇਹਨੇ ਤਾਂ ਉਹਨਾਂ ਦੀ ਬਾਂ-ਬਾਂ ਕਰਾ ਦਿੱਤੀ। ਮੈਂ ਤਾਂ ਉਥੋਂ ਖਿਸਕ-ਮੰਤਰ ਹੋਇਆ ਤਾਂ ਪਿੱਛੋਂ ਪਤੰਦਰ ਨੇ ਆਣ ਘੇਰਿਆ। ਮੈਂ ਕਿਹਾ ਨਿਹੰਗ ਮੈਨੂੰ ਵੀ ਫਸਾਊ ਕਿਤੇ।”

ਇੰਨੇ ਨੂੰ ਬਲਵੀਰ ਕੌਰ ਚਾਹ ਦੇ ਗਲਾਸ ਲੈ ਆਈ ਤੇ ਤਿੰਨੇ ਜਣੇ ਚਾਹ ਪੀਣ ਲੱਗ ਪਏ ਤੇ ਨਾਲ ਹੀ ਗੱਲਾਂ ਕਰੀ ਗਏ।

ਭਜਨ ਸਿੰਘ, “ਸੁਰਿੰਦਰ ਸਿੰਘ, ਪੁਲਿਸ ਵਲੀ ਤੋਂ ਬਚਿਆ ਰਿਹਾਂ?”

ਸੋਢੀ, “ਭਾਊ, ਸਿੰਘਾਂ ਨੂੰ ਅਜਿਹੀਆਂ ਵਲੀਆਂ ਪੈਂਦੀਆਂ ਰਹਿੰਦੀਆਂ ਤੇ ਨਿੱਬੜਦੀਆਂ ਵੀ ਰਹਿੰਦੀਆਂ। ਸਿੰਘਾਂ ਦੇ ਪੁੱਤ ਐਨਾ ਨਹੀਂ ਸੋਚਦੇ ਹੁੰਦੇ।”

ਇਧਰ ਉਧਰ ਦੀਆਂ ਵਿਹਾਰੀਆਂ ਗੱਲਾਂ-ਬਾਤਾਂ ਵੀ ਹੁੰਦੀਆਂ ਰਹੀਆਂ। ਬਲਬੀਰ ਕੌਰ ਨੇ ਆਵਾਜ਼ ਦਿੱਤੀ, “ਜੀ ਰੋਟੀ ਖਾ ਲੈਂਦੇ।”

ਭਜਨ ਸਿੰਘ, “ਭਾਊ ਪੀਂਦੇ ਤੁਸੀਂ ਹੈ ਨਹੀਂ, ਰੋਟੀ ਕਾਹਨੂੰ ਠੰਡੀ ਕਰਦੇ ਆਂ।”

ਚਰਨ ਸਿੰਘ, “ਲੈ ਆ ਭਜਨ ਸਿੰਘਾ, ਫ਼ਿਕਰ ਲਾਹ ਲਈਏ।”

ਭਜਨ ਸਿੰਘ ਦੋਵਾਂ ਵੀਰਾਂ ਵਾਸਤੇ ਚੌਂਕੇ ਵਿਚੋਂ ਰੋਟੀ ਲੈਣ ਚਲਾ ਗਿਆ। ਬਲਬੀਰ ਕੌਰ ਨੇ ਕਿਹਾ, “ਭਾ ਜੀ ਦੇ ਨਾਲ ਕੌਣ ਆ?”

ਭਜਨ ਸਿੰਘ, “ਇਹ ਪਤੰਦਰ ਉਹੀ ਨਿਹੰਗ ਆ ਜੀਹਨੇ ਬੁੱਲੋਵਾਲ 'ਚ ਆਪਣੀ ਤਿਰੰਗਲੀ ਨਾਲ ਬੰਦੇ ਕੁੱਟੇ ਸਨ।”

ਬਲਵੀਰ ਕੌਰ ਨੇ ਕੌਲੀਆਂ 'ਚ ਦਾਲ ਭਾਜੀ ਪਾ ਕੇ ਥਾਲਾਂ ਵਿਚ ਰੋਟੀਆਂ ਰੱਖ ਦਿੱਤੀਆਂ ਤੇ ਪਾਣੀ ਦੇ ਗਲਾਸ ਭਰ ਦਿੱਤੇ। ਭਜਨ ਸਿੰਘ ਨੇ ਦੋਵਾਂ ਵੀਰਾਂ ਨੂੰ ਪ੍ਰਸ਼ਾਦਾ ਪਾਣੀ ਛਕਾਇਆ ਤੇ ਬਾਅਦ 'ਚ ਦੁੱਧ ਪੀ ਕੇ ਮੰਜਿਆਂ 'ਤੇ ਲੰਮੇ ਪੈ ਗਏ ਤੇ ਰਾਤ ਦੇਰ ਤਕ ਗੱਲਾਂ-ਬਾਤਾਂ ਕਰਦੇ ਰਹੇ।

ਇਸ ਮਿਲਣੀ ਨੇ ਚਰਨ ਸਿੰਘ, ਸੁਰਿੰਦਰ ਸਿੰਘ ਸੋਢੀ ਤੇ ਭਜਨ ਸਿੰਘ ਦੀ ਦੋਸਤੀ ਗੂੜ੍ਹੀ ਕਰ ਦਿੱਤੀ। ਇਸ ਤੋਂ ਬਾਅਦ ਤਿੰਨਾਂ ਦੀ ਇਕ ਦੂਜੇ ਨੂੰ ਮਿਲਣ ਦੀ ਤਾਂਘ ਹਿਰਦਿਆਂ ਅੰਦਰ ਬਣੀ ਰਹਿੰਦੀ ਸੀ ਤੇ ਮਿਲ ਕੇ ਬੇਹੱਦ ਖ਼ੁਸ਼ ਹੁੰਦੇ। ਭਜਨ ਸਿੰਘ ਤੇ ਸੁਰਿੰਦਰ ਸਿੰਘ ਭਰਾ ਬਣ ਗਏ ਤੇ ਹਰ ਮੁਸੀਬਤ, ਮੁਸ਼ਕਿਲ ਵੇਲੇ ਇਕ ਦੂਜੇ ਦਾ ਸਾਥ ਦੇਣ ਲੱਗੇ। ਸੁਰਿੰਦਰ ਸਿੰਘ ਸੋਢੀ ਤੇ ਭਜਨ ਸਿੰਘ ਦੀ ਨਿਭਾਈ ਦੋਸਤੀ ਤੇ ਵਫ਼ਾਦਾਰੀ ਦੀਆਂ ਗੱਲਾਂ ਘਰ ਘਰ ਹੋਣ ਲੱਗੀਆਂ।

ਦੋਵਾਂ ਦੀ ਜੋੜੀ ਅਠਾਰਵੀਂ ਸਦੀ ਦੇ ਭਾਈ ਮਹਿਤਾਬ ਸਿੰਘ ਮੀਰਾਂਕੋਟ ਅਤੇ ਭਾਈ ਤਾਰੂ ਸਿੰਘ ਪੂਹਲਾ ਵਾਂਗ ਸੀ। ਸ਼ਹੀਦ ਭਾਈ ਮਹਿਤਾਬ ਸਿੰਘ ਮੀਰਾਂਕੋਟ ਤੇਗ਼ ਦਾ ਧਨੀ ਸੀ ਅਤੇ ਸ਼ਹੀਦ ਭਾਈ ਤਾਰੂ ਸਿੰਘ ਦੇਗ ਦਾ ਧਨੀ ਸੀ।

ਇਸੇ ਤਰ੍ਹਾਂ ਸਰਦਾਰ ਸੁਰਿੰਦਰ ਸਿੰਘ ਸੋਢੀ ਤੇਗ਼ ਦਾ ਧਨੀ ਸੀ ਤੇ ਸਰਦਾਰ ਹਰਭਜਨ ਸਿੰਘ ਦੇਗ ਦਾ ਧਨੀ ਸੀ।

## ਕਾਂਡ 12

ਸੁਰਿੰਦਰ ਸਿੰਘ ਸੋਢੀ ਤੇ ਚਰਨ ਸਿੰਘ ਮਹਿਤੇ ਪਹੁੰਚ ਗਏ। ਇਨ੍ਹਾਂ ਨੂੰ ਦੇਖ ਕੇ ਟਕਸਾਲ ਦੇ ਸਿੰਘਾਂ ਨੂੰ ਚਾਅ ਚੜ੍ਹ ਗਿਆ। ਸਿੰਘਾਂ ਨੇ 'ਬੋਲੇ ਸੋ ਨਿਹਾਲ, ਸਤਿ ਸ੍ਰੀ ਅਕਾਲ' ਦੇ ਜੈਕਾਰੇ ਗਜਾ ਕੇ ਸਵਾਗਤ ਕੀਤਾ। ਸੰਤ ਜਰਨੈਲ ਸਿੰਘ ਜੀ ਭਿੰਡਰਾਂਵਾਲਿਆਂ ਨੇ ਦੋਵਾਂ ਸਿੰਘਾਂ ਨੂੰ ਗਲਵਕੜੀ ਵਿਚ ਲੈ ਲਿਆ। ਸੰਤ ਜੀ ਸੋਢੀ ਨੂੰ ਪਿਆਰ ਨਾਲ ਕਿਹਾ ਕਿ ਬੱਬੂ ਤੂੰ ਪੰਥ ਦਾ ਬੱਬਰ ਸ਼ੇਰ ਹੈਂ। ਦਸਮੇਸ਼ ਪਿਤਾ ਜੀ ਦਾ ਤੇਰੇ ਸਿਰ ਉੱਤੇ ਮਿਹਰ ਭਰਿਆ ਹੱਥ ਸਦਾ ਰਹੇ।

13 ਅਪਰੈਲ, 1978 ਨੂੰ ਅੰਮ੍ਰਿਤਸਰ ਦੀ ਧਰਤੀ ਉੱਤੇ ਨਕਲੀ ਨਿਰੰਕਾਰੀਆਂ ਹੱਥੋਂ ਹੋਏ ਤੇਰਾਂ ਸਿੰਘਾਂ ਦੀ ਸ਼ਹੀਦੀ ਦੇ ਜ਼ਿੰਮੇਵਾਰ ਨਰਕਧਾਰੀ ਗੁਰਬਚਨਾ ਤੇ ਉਸ ਦੀ ਗੁੰਡਾ ਸੈਨਾ ਨੂੰ ਹਰਿਆਣਾ ਦੀ ਕਰਨਾਲ ਅਦਾਲਤ ਨੇ ਬਰੀ ਕਰ ਦਿੱਤਾ ਸੀ ਤੇ ਪੰਜਾਬ ਦੀ ਪੰਥਕ ਅਕਾਲੀ ਬਾਦਲ ਸਰਕਾਰ



ਨੇ ਢੀਠਤਾਈ ਤੇ ਬੇਸ਼ਰਮੀ ਦੀ ਹੱਦ ਲੰਘਦਿਆਂ ਹਾਈਕੋਰਟ ਵਿਚ ਅਪੀਲ ਦੀ ਫ਼ਾਈਲ ਦਾਖ਼ਲ ਨਹੀਂ ਸੀ ਕੀਤੀ। ਜਿਸ ਨਾਲ ਸਿੱਖ ਹਲਕਿਆਂ ਵਿਚ ਰੋਸ ਦੀ ਲਹਿਰ ਪ੍ਰਚੰਡ ਹੋ ਰਹੀ ਸੀ। ਨਿਰੰਕਾਰੀ ਪੰਜਾਬ ਦੇ ਸ਼ਹਿਰਾਂ ਵਿਚ ਹਫ਼ਤਾਵਾਰੀ ਸਤਸੰਗ ਕਰਨ ਲੱਗ ਪਏ ਸਨ। ਸਿੱਖ ਸੰਗਤਾਂ ਪਾਬੰਦੀ ਦੀ ਮੰਗ ਕਰ ਰਹੀਆਂ ਸਨ ਤੇ ਬਾਦਲ ਸਰਕਾਰ ਪੁਲਿਸ ਨੂੰ ਹਦਾਇਤਾਂ ਦੇ ਰਹੇ ਸਨ ਕਿ ਅਮਨ ਕਾਨੂੰਨ ਦੀ ਸਥਿਤੀ ਬਣਾਈ ਰੱਖਣ ਲਈ ਭਾਵੇਂ ਕਿੰਨੀ ਵੀ ਸਖ਼ਤੀ ਕਰਨੀ ਪਵੇ, ਨਿਰੰਕਾਰੀਆਂ ਦੇ ਸਤਸੰਗ ਰੋਕਣ ਵਾਲੇ ਵੱਡੇ ਤੋਂ ਵੱਡੇ ਲੀਡਰ (ਭਾਵ ਸੰਤ ਜਰਨੈਲ ਸਿੰਘ ਜੀ ਭਿੰਡਰਾਂਵਾਲੇ) ਨੂੰ ਗ੍ਰਿਫ਼ਤਾਰ ਕਰਨਾ ਪਵੇ, ਕਰ ਲਿਆ ਜਾਵੇ। ਨਿਰੰਕਾਰੀ ਸਮਾਗਮ ਹਰ ਹਾਲਤ ਵਿਚ ਹੋਣੇ ਚਾਹੀਦੇ ਹਨ। ਸਿੱਖ ਗੁਰੂ ਸਾਹਿਬਾਨ, ਗੁਰਬਾਣੀ ਅਤੇ ਸਿੱਖ ਧਰਮ ਦੀ ਮਰਿਆਦਾ ਦੀ ਬਹਾਲੀ, ਸਵੈਮਾਣ ਅਤੇ ਇਨਸਾਫ਼ ਲਈ ਜਦੋਂ ਅਖੌਤੀ ਸੈਕੂਲਰ ਆਜ਼ਾਦ ਹਿੰਦੁਸਤਾਨ ਅੰਦਰ ਸਾਰੇ ਰਸਤੇ ਬੰਦ ਹੋ ਗਏ ਤਾਂ ਮਰਦ-ਏ-ਮੁਜਾਹਿਦ ਸੰਤ ਜਰਨੈਲ ਸਿੰਘ ਜੀ ਖ਼ਾਲਸਾ ਭਿੰਡਰਾਂਵਾਲਿਆਂ ਨੇ ਦਸਮੇਸ਼ ਪਿਤਾ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੇ ਹੁਕਮ **'ਦੇਹ ਸ਼ਿਵਾ ਬਰ ਮੋਹਿ ਇਹੈ ਸੁਭ ਕਰਮਨ ਤੇ ਕਬਹੂੰ ਨ ਟਰੋਂ'** ਅਤੇ **'ਚੂੰ ਕਾਰ ਅਜ਼ ਹਮਾ ਹੀਲਤੇ ਦਰ ਗੁਜ਼ਸ਼ਤ। ਹਲਾਲ ਅਸਤ ਬੁਰਦਨ ਬ ਸ਼ਮਸ਼ੀਰ ਦਸਤ।'** ਅਨੁਸਾਰ ਖ਼ਾਲਸਾਈ ਜੁਝਾਰੂ ਰਵਾਇਤਾਂ ਅਨੁਸਾਰ ਤਲਵਾਰ-ਹਥਿਆਰ ਚੁੱਕਣਾ ਜਾਇਜ਼ ਹੈ, ਉੱਤੇ ਅਮਲ ਕਰਨ ਦਾ ਐਲਾਨ ਕੀਤਾ ਤਾਂ ਇਸ ਨੂੰ ਅੰਜਾਮ ਦੇਣ ਲਈ ਸਿੱਖੀ ਸਵੈਮਾਣ ਦੀ ਖ਼ਾਤਰ ਬਹੁਤ ਸਾਰੇ ਅਣਖੀ ਸਿੰਘਾਂ ਨੇ ਆਪਾ ਵਾਰਨ ਲਈ ਸੰਤ ਜਰਨੈਲ ਸਿੰਘ ਜੀ ਖ਼ਾਲਸਾ ਭਿੰਡਰਾਂਵਾਲਿਆਂ ਅੱਗੇ ਪੇਸ਼ਕਸ਼ ਕੀਤੀ। ਇਹ ਸਿੰਘ ਸਨ - ਭਾਈ ਮੇਜਰ ਸਿੰਘ ਨਾਗੋਕੇ, ਭਾਈ ਲੱਖਾ ਸਿੰਘ ਨਾਗੋਕੇ, ਭਾਈ ਕਾਬਲ ਸਿੰਘ, ਭਾਈ ਦਲਬੀਰ ਸਿੰਘ ਅਭਿਆਸੀ, ਭਾਈ ਸਵਰਨ ਸਿੰਘ ਰੋਡੇ, ਭਾਈ ਨਛੱਤਰ ਸਿੰਘ ਰੋਡੇ, ਭਾਈ ਕੁਲਦੀਪ ਸਿੰਘ ਮੁੱਛਲ, ਭਾਈ ਜਰਨੈਲ ਸਿੰਘ ਬੂਹ, ਭਾਈ ਰਸਾਲ ਸਿੰਘ ਆਰਫਕੇ, ਭਾਈ ਲਾਭ ਸਿੰਘ। ਇਹਨਾਂ ਸਿੰਘਾਂ ਵਿਚ ਹੀ ਇਕ ਸੂਰਬੀਰ ਯੋਧੇ ਸੁਰਿੰਦਰ ਸਿੰਘ ਸੋਢੀ ਦਾ ਨਾਂ ਆਉਂਦਾ ਹੈ ਜਿਸ ਦੀ ਜਾਂਬਾਜ਼ੀ ਦੀ ਗਾਥਾ ਸਿੱਖਾਂ ਵਿਚ ਦੰਦ-ਕਥਾ ਬਣ ਗਈ ਹੈ।

## ਕਾਂਡ 13

ਸੰਤ ਜਰਨੈਲ ਸਿੰਘ ਜੀ ਖ਼ਾਲਸਾ ਭਿੰਡਰਾਂਵਾਲਿਆਂ ਦੇ ਆਦੇਸ਼ ਮੁਤਾਬਕ ਸੁਰਿੰਦਰ ਸਿੰਘ ਸੋਢੀ ਆਪਣੇ ਦੋਸਤ ਦਾ ਥ੍ਰੀਵੀਲ੍ਹਰ ਲੈ ਕੇ ਉਸ ਦੀ ਬਾਡੀ ਲਵਾਉਣ ਲਈ ਦਿੱਲੀ ਨੂੰ ਚਲੇ ਗਏ ਤੇ ਟੈਂਪੂ ਨੂੰ ਬਾਡੀ ਲਵਾਈ। ਹੇਠਾਂ ਇਕ ਵਿਸ਼ੇਸ਼ ਟੂਲ-ਬਾਕਸ ਲਵਾ ਲਿਆ ਤੇ ਨੇਪਾਲ ਦੇ ਬਾਰਡਰ ਤੋਂ ਲਿਆਂਦੇ 18 ਰਾਮਜੰਗੇ ਅਤੇ ਲੋਹੇ ਦੇ ਚਣੇ ਉਸ ਵਿਚ ਫਿਟ ਕਰ ਕੇ ਪੰਜਾਬ ਨੂੰ ਚਾਲੇ ਪਾ ਦਿੱਤੇ। ਸਿੰਘਾਂ ਦਾ ਟੈਂਪੂ ਹਰਿਆਣਾ ਦੇ ਸੋਨੀਪਤ ਸ਼ਹਿਰ ਨੂੰ ਲੰਘ ਕੇ ਥਾਣਾ ਰਾਈ ਦੀ ਪੁਲਿਸ (ਹਰਿਆਣਾ ਪੁਲਿਸ) ਨੇ ਨਾਕੇ 'ਤੇ ਰੋਕ ਲਿਆ ਤੇ ਪੁੱਛਗਿੱਛ ਕੀਤੀ ਤਾਂ ਦੋਵਾਂ ਸਿੰਘਾਂ ਨੇ ਕਿਹਾ ਕਿ ਅਸੀਂ ਪੰਜਾਬ ਦੇ ਵਾਸੀ ਹਾਂ ਤੇ ਦਿੱਲੀ ਤੋਂ ਥ੍ਰੀਵੀਲ੍ਹਰ ਨੂੰ ਨਵੀਂ ਬਾਡੀ ਲਵਾ ਕੇ ਆਏ ਹਾਂ। ਪੁਲਿਸ ਨੇ ਥ੍ਰੀਵੀਲ੍ਹਰ ਦੇ ਹੇਠਲੇ ਵਿਸ਼ੇਸ਼ ਬਕਸੇ ਦੀ ਤਲਾਸ਼ੀ ਲਈ ਤਾਂ ਉਸ ਵਿਚ ਨੇਪਾਲ ਦੇ ਬਣੇ ਰਾਮਜੰਗੇ ਅਤੇ ਚਣੇ ਭਰੇ ਪਏ ਸਨ। ਰਾਈ ਥਾਣੇ ਦੀ ਪੁਲਿਸ ਨੇ ਦੋਵਾਂ ਸਿੰਘਾਂ ਨੂੰ ਗ੍ਰਿਫ਼ਤਾਰ ਕਰ ਲਿਆ ਤੇ ਨਾਜਾਇਜ਼ ਅਸਲਾ ਸਮਗਲਿੰਗ ਕਰਨ ਦੀ ਧਾਰਾ ਲਾ ਕੇ ਜੇਲ੍ਹ ਭੇਜ ਦਿੱਤਾ। ਅਖ਼ਬਾਰਾਂ ਵਿਚ ਖ਼ਬਰ ਛਪੀ ਕਿ ਨੇਪਾਲ ਤੋਂ ਨਾਜਾਇਜ਼ ਅਸਲਾ 18 ਪਿਸਤੌਲ ਤੇ ਹਜ਼ਾਰਾਂ ਦੀ ਤਾਦਾਦ ਵਿਚ ਗੋਲੀਆਂ ਹਰਿਆਣਾ ਪੁਲਿਸ ਨੇ ਫੜੀਆਂ ਹਨ। ਦੋਵੇਂ ਦੋਸ਼ੀ ਪੰਜਾਬ ਦੇ ਹਨ, ਜਿਨ੍ਹਾਂ ਨੂੰ ਅਦਾਲਤ 'ਚ ਪੇਸ਼ ਕਰ ਕੇ ਜੇਲ੍ਹ ਭੇਜ ਦਿੱਤਾ ਗਿਆ ਹੈ। ਚਰਨ ਸਿੰਘ ਤੇ ਸੁਰਿੰਦਰ ਸਿੰਘ ਸੋਢੀ ਨੇ ਪਿੰਡ ਸੁਨੇਹਾ ਭੇਜਿਆ। ਚਰਨ ਸਿੰਘ ਦੀ ਮਾਤਾ ਨੇ ਆਪਣੇ ਰਿਸ਼ਤੇਦਾਰ ਨਨਾਣ ਦੇ ਪੁੱਤਰ ਭਜਨ ਸਿੰਘ ਚੱਕ ਰਾਜੂ ਵਾਲਾ ਕੋਲ ਜਾ ਕੇ ਦੱਸਿਆ ਕਿ ਆਪਣਾ ਮੁੰਡਾ ਚਰਨ ਸਿੰਘ ਇਕ ਹੋਰ ਮੁੰਡੇ ਨਾਲ ਸੋਨੀਪਤ (ਹਰਿਆਣਾ) ਪੁਲਿਸ ਨੇ ਫੜ ਲਿਆ ਹੈ ਤੇ ਜੇਲ੍ਹ ਵਿਚ ਬੰਦ ਹੈ, ਉਹਨਾਂ ਦੀ ਜ਼ਮਾਨਤ ਕਰਾਉਣੀ ਹੈ। ਚਰਨ ਸਿੰਘ ਦੀ ਜ਼ਮਾਨਤ ਮੈਂ ਦੇ ਦੇਵਾਂਗੀ, ਦੂਜੇ ਮੁੰਡੇ ਦੇ ਵਾਰਸ ਉਸ ਦੇ ਮਗਰ ਜਾਣ ਤੋਂ ਟਾਲ-ਮਟੋਲ ਕਰ ਰਹੇ ਹਨ। ਦੋਹਾਂ ਦੀ ਜ਼ਮਾਨਤ ਇਕੱਠੀ ਹੋਣੀ ਹੈ। ਉਸ ਦੀ ਜ਼ਮਾਨਤ ਤੁਸੀਂ ਦੇਣੀ ਹੈ। ਭਜਨ ਸਿੰਘ ਆਪਣੀ ਮਾਮੀ ਨਾਲ ਜਾਣ ਲਈ ਤਿਆਰ ਹੋ



ਗਿਆ। ਥ੍ਰੀਵੀਲ੍ਹਰ ਦੀ ਜ਼ਮਾਨਤ ਚਰਨ ਸਿੰਘ ਦੇ ਭਰਾ ਬਾਲਾ ਸਿੰਘ ਨੇ ਦੇਣੀ ਸੀ। ਸੋਨੀਪਤ ਪਹੁੰਚ ਕੇ ਵਕੀਲ ਕੀਤਾ, ਜ਼ਮਾਨਤ ਦੀ ਅਰਜ਼ੀ ਅਦਾਲਤ ਵਿਚ ਦਿੱਤੀ ਗਈ ਜੋ ਅਦਾਲਤ ਨੇ ਮਨਜ਼ੂਰ ਕਰ ਲਈ। ਅਦਾਲਤ ਨੇ ਪੰਜਾਹ-ਪੰਜਾਹ ਹਜ਼ਾਰ ਦੀਆਂ ਜ਼ਮਾਨਤਾਂ ਦੀ ਮੰਗ ਕੀਤੀ, ਜੋ ਚਰਨ ਸਿੰਘ ਦੀ ਉਸ ਦੀ ਮਾਤਾ ਨੇ, ਥ੍ਰੀਵੀਲ੍ਹਰ ਦੀ ਬਾਲਾ ਸਿੰਘ ਨੇ ਅਤੇ ਸੁਰਿੰਦਰ ਸਿੰਘ ਸੋਢੀ ਦੀ ਭਜਨ ਸਿੰਘ ਨੇ ਦਿੱਤੀ। ਜਦੋਂ ਜੇਲ੍ਹ ਵਿਚ ਮੁਲਾਕਾਤ ਕੀਤੀ ਤਾਂ ਭਜਨ ਸਿੰਘ ਵੇਖ ਕੇ ਹੈਰਾਨ ਰਹਿ ਗਿਆ ਕਿ ਇਹ ਪਤੰਦਰ ਸੁਰਿੰਦਰ ਸਿੰਘ ਸੋਢੀ ਆ, ਜਿਸ ਦੀ ਜ਼ਮਾਨਤ ਦੇਣੀ ਐ। ਉਹ ਬੜਾ ਖ਼ੁਸ਼ ਹੋਇਆ ਕਿ ਕੁਦਰਤ ਇਸ ਗੱਭਰੂ ਨਾਲ ਆਪ-ਮੁਹਾਰੇ ਕਿਵੇਂ ਸਾਂਝ ਵਧਾ ਰਹੀ ਹੈ।

ਤਿੰਨ ਜ਼ਮਾਨਤਾਂ ਦੇ ਕਲੰਦਰੇ 50-50 ਹਜ਼ਾਰ ਭਰ ਕੇ ਸੋਨੀਪਤ ਅਦਾਲਤ ਵਿਚ ਦਿੱਤੇ ਗਏ। ਹੁਸ਼ਿਆਰਪੁਰ (ਪੰਜਾਬ ਪੁਲਿਸ) ਸੁਰਿੰਦਰ ਸਿੰਘ ਸੋਢੀ ਤੇ ਚਰਨ ਸਿੰਘ ਦੀ ਮੰਗ ਕਰ ਰਹੀ ਸੀ। ਹੋਰ ਕਿਸੇ ਤਰੀਕੇ ਨਾਲ ਤਾਂ ਹਰਿਆਣਾ ਪੁਲਿਸ ਤੋਂ ਇਹ ਲੈ ਕੇ ਨਹੀਂ ਸੀ ਆ ਸਕਦੀ, ਇਸ ਲਈ ਹੁਸ਼ਿਆਰਪੁਰ ਪੁਲਿਸ ਨੇ ਨਸਰਾਲਾ ਦੇ ਪੁਲ ਤੋਂ 28 ਸਤੰਬਰ 1981 ਨੂੰ ਰੇਲਵੇ ਲਾਈਨ ਦੀਆਂ ਫਿਸ਼-ਪਲੇਟਾਂ ਉਖਾੜਨ ਦਾ ਕੇਸ ਦਰਜ ਕਰ ਕੇ ਚਰਨ ਸਿੰਘ ਤੇ ਸੁਰਿੰਦਰ ਸਿੰਘ ਸੋਢੀ ਨੂੰ ਹਰਿਆਣਾ ਪੁਲਿਸ ਦੀ ਸੋਨੀਪਤ ਦੀ ਜੇਲ੍ਹ ਤੋਂ ਹੁਸ਼ਿਆਰਪੁਰ ਥਾਣੇ ਲੈ ਆਂਦਾ। ਜ਼ਿਲ੍ਹਾ ਹੁਸ਼ਿਆਰਪੁਰ ਦੇ ਐਸ.ਐਸ.ਪੀ. ਨੇ ਸੁਰਿੰਦਰ ਸਿੰਘ ਸੋਢੀ ਅਤੇ ਚਰਨ ਸਿੰਘ ਉੱਤੇ ਬੜਾ ਤਸ਼ੱਦਦ ਕੀਤਾ। ਛੱਤ ਨਾਲ ਪੁੱਠਾ ਲਟਕਾ ਕੇ ਹੱਥਾਂ ਦੀਆਂ ਤਲੀਆਂ ਮੋਮਬੱਤੀਆਂ ਨਾਲ ਸਾੜ ਦਿੱਤੀਆਂ। ਘੋਟਣੇ ਲਾਏ, ਕਈ ਕਈ ਦਿਨ ਅਲਫ਼ ਨੰਗੇ ਰੱਖਿਆ, ਡਾਂਗਾਂ ਨਾਲ ਜੋੜਾਂ 'ਤੇ ਸੱਟਾਂ ਮਾਰੀਆਂ। ਐਸ.ਐਸ.ਪੀ. ਅਵਤਾਰ ਸਿੰਘ ਅਟਵਾਲ ਤਸੀਹੇ ਦੇ ਕੇ ਇਹ ਮਨਵਾਉਣ ਲਈ ਜ਼ੋਰ ਦਿੰਦਾ ਰਿਹਾ ਕਿ ਜਿਹੜਾ ਨੇਪਾਲ ਦੇ ਬਾਰਡਰ ਤੋਂ ਅਸਲਾ ਲਿਆ ਰਹੇ ਸੀ, ਇਹ ਸੰਤ ਜਰਨੈਲ ਸਿੰਘ ਭਿੰਡਰਾਂਵਾਲੇ ਦਾ ਹੈ। ਪਰ ਦੋਹਾਂ ਸਿੰਘਾਂ ਨੇ ਸਰੀਰ ਉੱਤੇ ਐਸ.ਐਸ.ਪੀ. ਅਟਵਾਲ ਦੇ ਤਸੀਹੇ ਝੱਲ ਲਏ ਪਰ ਉਸ ਦੀ ਈਨ ਨਾ ਮੰਨੀ। ਹੁਸ਼ਿਆਰਪੁਰ ਪੁਲਿਸ ਨੇ ਨਸਰਾਲਾ ਰੇਲਵੇ ਪੁਲ ਤੋਂ ਰੇਲਵੇ ਫਿਸ਼-ਪਲੇਟਾਂ ਉਖਾੜਨ ਦਾ ਕੇਸ ਪਾ ਕੇ ਹੁਸ਼ਿਆਰਪੁਰ ਜੇਲ੍ਹ ਵਿਚ ਭੇਜ ਦਿੱਤਾ। ਹੁਸ਼ਿਆਰਪੁਰ ਅਦਾਲਤ ਵਿਚੋਂ ਜ਼ਮਾਨਤ ਕਰਾਉਣ ਲਈ ਚਰਨ ਸਿੰਘ ਦੀ ਮਾਤਾ ਨੇ ਭੱਜ-ਨੱਠ ਕੀਤੀ ਪਰ ਜ਼ਮਾਨਤ ਵਿਚ ਦੇਰੀ ਹੁੰਦੀ ਗਈ।

ਸੁਰਿੰਦਰ ਸਿੰਘ ਸੋਢੀ ਤੇ ਚਰਨ ਸਿੰਘ ਦੀ ਹੁਸ਼ਿਆਰਪੁਰ ਜੇਲ੍ਹ ਅੰਦਰ ਦੂਜੇ ਕੈਦੀਆਂ ਨਾਲ ਲੜਾਈ ਝਗੜਾ ਹੋ ਗਿਆ, ਜਿਸ ਕਰਕੇ ਹੁਸ਼ਿਆਰਪੁਰ

ਜੇਲ੍ਹ ਦੇ ਅਧਿਕਾਰੀਆਂ ਨੇ ਸੁਰਿੰਦਰ ਸਿੰਘ ਸੋਢੀ ਤੇ ਚਰਨ ਸਿੰਘ ਨੂੰ ਜਲੰਧਰ ਜੇਲ੍ਹ 'ਚ ਤਬਦੀਲ ਕਰ ਦਿੱਤਾ। ਭਜਨ ਸਿੰਘ ਆਪਣੀ ਮਾਮੀ ਨਾਲ ਜਲੰਧਰ ਜੇਲ੍ਹ 'ਚ ਵੀ ਮੁਲਾਕਾਤ ਕਰਨ ਜਾਂਦਾ ਸੀ ਤਾਂ ਸੋਢੀ ਨੇ ਕਹਿਣਾ, "ਭਜਨ ਸਿੰਘ, ਫ਼ਿਕਰ ਨਾ ਕਰ, ਇਕ ਦਿਨ ਆਪਣਾ ਰਾਜ ਆਉਣਾ, ਵਧੀਕੀਆਂ ਕਰਨ ਵਾਲਿਆਂ ਨਾਲ ਸਿੱਝ ਲਵਾਂਗੇ।" ਸੋਢੀ ਨੇ ਜਾਂਦੇ ਨੂੰ ਪੁੱਛਣਾ ਕਿ ਸਾਡੇ ਖਾਣ ਲਈ ਕੀ ਲਿਆਏ ਜੇ। ਸੋਢੀ ਤਾਂ ਹਰ ਵੇਲੇ ਕੁਝ ਨਾ ਕੁਝ ਖਾਂਦਾ ਹੀ ਰਹਿੰਦਾ ਸੀ। ਉਸ ਦੇ ਚੋਲੇ ਦੀਆਂ ਦੋਵੇਂ ਜੇਬਾਂ ਮੂੰਗਫਲੀ ਛੋਲਿਆਂ ਨਾਲ ਭਰੀਆਂ ਹੁੰਦੀਆਂ ਸਨ। ਕਹਿੰਦਾ ਹੁੰਦਾ ਸੀ ਕਿ ਸੁੱਕਾ ਮਾਲ ਵਾਹਵਾ ਭੇਜ ਦਿਆ ਕਰੋ, ਜੇਲ੍ਹ ਦੀਆਂ ਰੋਟੀਆਂ ਨਾਲ ਸਾਡਾ ਕੁਝ ਨਹੀਂ ਬਣਦਾ।

ਇਕ ਸਾਲ ਦੀ ਖੱਜਲ-ਖੁਆਰੀ ਤੋਂ ਬਾਅਦ ਹੁਸ਼ਿਆਰਪੁਰ ਦੀ ਅਦਾਲਤ ਨੇ ਜ਼ਮਾਨਤ ਦੀ ਅਰਜ਼ੀ ਮਨਜ਼ੂਰ ਕੀਤੀ। ਸੁਰਿੰਦਰ ਸਿੰਘ ਸੋਢੀ ਦੀ 15 ਹਜ਼ਾਰ ਰੁਪੈ ਦੀ ਜ਼ਮਾਨਤ ਭਜਨ ਸਿੰਘ ਨੇ ਅਤੇ ਚਰਨ ਸਿੰਘ ਦੀ 15 ਹਜ਼ਾਰ ਰੁਪੈ ਦੀ ਜ਼ਮਾਨਤ ਹਰੀਪੁਰ ਦੇ ਕਿਸੇ ਗੁਰਸਿੱਖ ਨੇ ਦਿੱਤੀ ਤੇ ਜ਼ਿਲ੍ਹਾ ਜੇਲ੍ਹ ਹੁਸ਼ਿਆਰਪੁਰ ਲਿਆ ਕੇ ਛੱਡਿਆ।

ਇਹ ਵਾਕਿਆ ਸਤੰਬਰ 1982 ਦਾ ਹੈ। 6 ਮਹੀਨੇ ਤਕ ਸੁਰਿੰਦਰ ਸਿੰਘ ਸੋਢੀ, ਚਰਨ ਸਿੰਘ, ਭਜਨ ਸਿੰਘ ਨਾਲ ਸੋਨੀਪਤ ਅਸਲਾ ਕੇਸ ਵਿਚ ਉਥੋਂ ਦੀ ਅਦਾਲਤ ਵਿਚ ਤਰੀਕ 'ਤੇ ਜਾਂਦੇ ਰਹੇ। ਇਹਨੀਂ ਦਿਨੀਂ ਸੰਤ ਜਰਨੈਲ ਸਿੰਘ ਜੀ ਭਿੰਡਰਾਂਵਾਲਿਆਂ ਵੱਲੋਂ ਸਿੱਖ ਕੌਮ ਦੇ ਗਲੋਂ ਗ਼ੁਲਾਮੀ ਦੀਆਂ ਜ਼ੰਜੀਰਾਂ ਲਾਹੁਣ ਲਈ ਆਰੰਭੇ ਸਿੱਖੀ ਸੰਘਰਸ਼ ਵਿਚ ਸੁਰਿੰਦਰ ਸਿੰਘ ਸੋਢੀ ਦੇ ਸਰਗਰਮ ਹੋ ਜਾਣ ਨਾਲ ਉਹ ਤੇ ਚਰਨ ਸਿੰਘ ਸੋਨੀਪਤ ਤੇ ਹੁਸ਼ਿਆਰਪੁਰ ਕੇਸ ਦੀਆਂ ਤਰੀਕਾਂ 'ਤੇ ਅਦਾਲਤ ਵਿਚ ਹਾਜ਼ਰ ਨਾ ਹੋਏ। ਅਦਾਲਤ ਨੇ ਜ਼ਮਾਨਤੀਆਂ ਦੇ ਵਾਰੰਟ ਜਾਰੀ ਕਰ ਦਿੱਤੇ। ਭਜਨ ਸਿੰਘ ਸੋਨੀਪਤ ਆਪ ਜਾ ਕੇ ਵਕੀਲ ਕਰ ਕੇ ਇਕ ਸਾਲ ਤਕ ਤਰੀਕਾਂ ਭੁਗਤਦਾ ਰਿਹਾ ਤੇ ਹੁਸ਼ਿਆਰਪੁਰ ਅਦਾਲਤ ਵਿਚ ਵੀ ਜ਼ਮਾਨਤ ਜ਼ਬਤੀ ਦੇ ਕੇਸ ਵਿਚ ਤਰੀਕਾਂ 'ਤੇ ਪੇਸ਼ ਹੁੰਦਾ ਰਿਹਾ। ਹੁਸ਼ਿਆਰਪੁਰ ਦੀ ਅਦਾਲਤ ਵਿਚ 15 ਹਜ਼ਾਰ ਰੁਪੈ ਦੀ ਜ਼ਮਾਨਤ ਜ਼ਬਤੀ ਦੀ ਰਕਮ ਜਮ੍ਹਾ ਕਰਵਾ ਕੇ ਰਸੀਦ ਪ੍ਰਾਪਤ ਕੀਤੀ। ਇਹਨੀਂ ਦਿਨਾਂ 'ਚ ਸੁਰਿੰਦਰ ਸਿੰਘ ਸੋਢੀ ਦੇ ਖਾੜਕੂ ਦਲੇਰਾਨਾ ਐਕਸ਼ਨਾਂ ਦੀ ਧੁੰਮ ਦੁਨੀਆਂ ਭਰ ਵਿਚ ਪੈ ਗਈ ਸੀ।



## ਕਾਂਡ 14

ਸੁਰਿੰਦਰ ਸਿੰਘ ਸੋਢੀ ਦੀ ਜ਼ਮਾਨਤ ਜ਼ਬਤੀ ਦੀ ਰਕਮ 15 ਹਜ਼ਾਰ ਰੁਪੈ ਹੁਸ਼ਿਆਰਪੁਰ ਅਦਾਲਤ ਵਿਚ ਜਮ੍ਹਾ ਕਰਾਉਣ ਦੇ ਬਾਵਜੂਦ ਵੀ ਪੰਜਾਬ ਪੁਲਿਸ ਭਜਨ ਸਿੰਘ ਨੂੰ ਤੰਗ ਕਰ ਰਹੀ ਸੀ। ਪੁਲਿਸ ਅਫ਼ਸਰ ਭਜਨ ਸਿੰਘ ਨੂੰ ਫੜ ਕੇ ਥਾਣੇ ਲੈ ਜਾਂਦੇ ਸਨ, ਮਾਰਦੇ ਕੁੱਟਦੇ ਸਨ ਤੇ ਲਾਲਚ ਵੀ ਦਿੰਦੇ ਸਨ ਕਿ ਸੁਰਿੰਦਰ ਸਿੰਘ ਸੋਢੀ ਤੇਰੇ ਕੋਲ ਆਉਂਦਾ ਹੈ, ਤੂੰ ਪੁਲਿਸ ਨੂੰ ਇਤਲਾਹ ਕਰ ਕੇ ਉਸ ਨੂੰ ਫੜਵਾ ਦੇ, ਤੈਨੂੰ ਮੂੰਹ ਮੰਗਿਆ ਇਨਾਮ ਦਿੱਤਾ ਜਾਵੇਗਾ, ਸਰਕਾਰ ਤੇਰੀ ਹਿਫ਼ਾਜ਼ਤ ਕਰੇਗੀ। ਭਜਨ ਸਿੰਘ ਸਾਫ਼ ਸ਼ਬਦਾਂ ਵਿਚ ਅਫ਼ਸਰਾਂ ਨੂੰ ਜਵਾਬ ਦਿੰਦਾ ਕਿ ਸੁਰਿੰਦਰ ਸਿੰਘ ਸੋਢੀ ਜਿਥੇ ਹੈ, ਤੁਸੀਂ ਫੜ ਲਵੋ। ਸੋਢੀ ਨੂੰ ਫੜਨ ਦੀ ਜ਼ਿੰਮੇਵਾਰੀ ਤੁਹਾਡੀ ਹੈ, ਤੁਸੀਂ ਮੈਨੂੰ ਫੜਾਉਣ ਲਈ ਆਖਦੇ ਹੋ, ਮੈਂ ਕਿਥੋਂ ਫੜਾਵਾਂ। ਪੁਲਿਸ ਅਫ਼ਸਰ ਕਹਿੰਦੇ ਕਿ ਸੋਢੀ ਤੇਰਾ ਯਾਰ ਹੈ, ਤੇਰੇ ਉੱਤੇ ਭਰੋਸਾ ਕਰਦਾ ਹੈ। ਤੂੰ ਅੰਮ੍ਰਿਤਸਰ ਹਰਿਮੰਦਰ ਸਾਹਿਬ ਵਿਚੋਂ ਇਕ ਵਾਰ ਬਾਹਰ ਲਿਆ, ਅਸੀਂ ਆਪੇ ਫੜ ਲਵਾਂਗੇ। ਭਜਨ ਸਿੰਘ ਦਾ ਸਿਰ ਫੇਰ ਕੇ ਜਵਾਬ ਦੇਣ 'ਤੇ ਪੁਲਿਸ ਅਫ਼ਸਰ ਲੋਹੇ-ਲਾਖੇ ਹੋ ਜਾਂਦੇ ਤੇ ਉਸ ਦੀ ਮਾਰ ਕੁੱਟ ਕਰਦੇ। ਡੀ.ਆਈ.ਜੀ. ਅਵਤਾਰ ਸਿੰਘ ਅਟਵਾਲ ਨੇ ਕਿਹਾ, "ਭਜਨ ਸਿੰਘ, ਅਸੀਂ ਤੇਰਾ ਪੁਲਿਸ ਮੁਕਾਬਲਾ ਬਣਾ ਦੇਣਾ ਹੈ, ਤੂੰ ਸੋਢੀ ਦਾ ਭਰਾ ਬਣਿਆ ਹੈਂ। ਤੈਨੂੰ ਸਾਰਾ ਪਤਾ ਹੈ ਪਰ ਤੂੰ ਦੱਸਦਾ ਨਹੀਂ।"

ਭਜਨ ਸਿੰਘ ਨੇ ਕਿਹਾ ਕਿ ਸਾਹਿਬ ਠੀਕ ਹੈ, ਜੋ ਵਾਹਿਗੁਰੂ ਨੂੰ ਮਨਜ਼ੂਰ ਹੈ।

ਪੁਲਿਸ ਭਜਨ ਸਿੰਘ ਨੂੰ ਵਰਤਣ ਲਈ ਹਰ ਹੀਲਾ ਵਰਤ ਰਹੀ ਸੀ, ਪਰਮਾਤਮਾ ਨੇ ਭਜਨ ਸਿੰਘ ਦਾ ਸਿਦਕ ਕਾਇਮ ਰੱਖਿਆ। ਭਜਨ ਸਿੰਘ ਬੜੇ ਮਾਣ ਨਾਲ ਕਹਿੰਦਾ ਕਿ ਸਿੱਖ ਉੱਤੇ ਮੁਸੀਬਤ ਆਉਂਦੀ ਹੈ ਤੇ ਸਮੇਂ ਨਾਲ ਲੰਘ ਜਾਂਦੀ ਹੈ। ਸਿੱਖ ਨੂੰ ਸਿਦਕ ਕਾਇਮ ਰੱਖਣਾ ਚਾਹੀਦਾ ਹੈ। ਜਿੰਨੀ ਵੱਡੀ ਸਿੱਖੀ ਵਾਸਤੇ ਕੁਰਬਾਨੀ ਕਰਾਂਗੇ, ਫਲ ਵੀ ਉਤਨਾ

ਹੀ ਮਿਠਾ ਹੋਵੇਗਾ। ਅੱਜ ਮੈਂ ਕਿਰਤ ਕਰ ਕੇ ਰੋਟੀ ਖਾਂਦਾ ਹਾਂ, ਭਾਵੇਂ ਮੈਂ ਸਿੱਖੀ ਸਰੂਪ ਕਾਇਮ ਨਹੀਂ ਰੱਖ ਸਕਿਆ, ਫਿਰ ਵੀ ਲੋਕ ਜਦੋਂ ਕਹਿੰਦੇ ਹਨ ਕਿ ਇਹ ਹੈ ਭਜਨ ਸਿੰਘ ਭਾਮੀ ਚੱਕ ਰਾਜੂ ਸਿੰਘ ਵਾਲਾ, ਸੁਰਿੰਦਰ ਸਿੰਘ ਸੋਢੀ ਦਾ ਯਾਰ, ਪੁਲਿਸ ਤੋਂ ਕੁੱਟ ਤਾਂ ਖਾਂਦਾ ਰਿਹਾ ਪਰ ਯਾਰੀ ਨੂੰ ਦਾਗ ਨਹੀਂ ਲੱਗਣ ਦਿੱਤਾ, ਤਾਂ ਮੇਰਾ ਮਾਣ ਨਾਲ ਸਿਰ ਉੱਚਾ ਹੋ ਜਾਂਦਾ ਹੈ।

ਸੋਢੀ ਖਰਾ ਸੋਨਾ ਸੀ, ਜਤੀ ਸਤੀ ਸੂਰਮਾ। ਮੈਨੂੰ ਬੜਾ ਮਾਣ ਹੈ ਕਿ ਲੋਕ ਮੈਨੂੰ ਸੁਰਿੰਦਰ ਸਿੰਘ ਸੋਢੀ ਦਾ ਯਾਰ ਹੋਣ ਕਰਕੇ ਬੜੇ ਪਿਆਰ ਨਾਲ ਮਿਲਦੇ ਹਨ।

ਇਕ ਵਾਰ ਪੁਲਿਸ ਵਾਲੇ ਭਜਨ ਦੀ ਘਰਵਾਲੀ ਨੂੰ ਕਹਿਣ ਲੱਗੇ, "ਤੇਰੇ ਖਸਮ ਨੇ ਘਰ ਉਜਾੜ ਦੇਣਾ, ਤੁਸੀਂ ਸੋਢੀ ਨੂੰ ਫੜਾਉ।"

ਬਲਵੀਰ ਕੌਰ ਨੇ ਕਿਹਾ, "ਘਰ ਉੱਜੜ ਜਾਊ ਤਾਂ ਫਿਰ ਕੀ ਐ। ਸੋਢੀ ਫੜਾ ਕੇ ਤਾਂ ਅਸੀਂ ਜੀਉਂਦੇ ਮਰ ਜਾਵਾਂਗੇ। ਲੋਕ ਸਾਡੇ 'ਤੇ ਥੁੱਕਾਂ ਸੁੱਟਣਗੇ। ਸੋਢੀ ਫੜਾਉਣ ਨਾਲੋਂ ਤਾਂ ਸਾਨੂੰ ਮਰ ਜਾਣਾ ਮਨਜ਼ੂਰ ਹੈ।"

ਬਲਵੀਰ ਕੌਰ ਦਾ ਜਵਾਬ ਸੁਣ ਕੇ ਹੁਸ਼ਿਆਰਪੁਰ ਦੇ ਐਸ.ਐਸ.ਪੀ. ਬੂਆ ਸਿੰਘ ਨੇ ਕਿਹਾ ਕਿ ਇਹ ਲੋਕ ਬਹੁਤ ਜ਼ਿੱਦੀ ਹਨ, ਛਿੱਤਰ ਖਾ ਕੇ ਵੀ ਕੁਝ ਨਹੀਂ ਦੱਸਦੇ। ਉਹ ਦਬਕੇ ਮਾਰਦਾ ਹੋਇਆ ਚਲਾ ਗਿਆ।

ਸਿੱਖ ਸੰਘਰਸ਼ ਪ੍ਰਚੰਡ ਹੋ ਚੁੱਕਾ ਸੀ। ਸੰਤ ਜਰਨੈਲ ਸਿੰਘ ਜੀ ਖ਼ਾਲਸਾ ਭਿੰਡਰਾਂਵਾਲੇ ਸ੍ਰੀ ਦਰਬਾਰ ਸਾਹਿਬ ਤੋਂ ਅਗਵਾਈ ਕਰ ਰਹੇ ਸਨ। ਸੈਂਕੜੇ ਅਣਖੀਲੇ ਸੂਰਬੀਰ ਯੋਧੇ ਸੰਤ ਜੀ ਦੇ ਨਾਲ ਸ੍ਰੀ ਦਰਬਾਰ ਸਾਹਿਬ ਕੰਪਲੈਕਸ ਅੰਦਰ ਠਹਿਰੇ ਹੋਏ ਸਨ। ਗਿਆਨੀ ਜੋਗਿੰਦਰ ਸਿੰਘ, ਸੰਤ ਜਰਨੈਲ ਸਿੰਘ ਜੀ ਖ਼ਾਲਸਾ ਭਿੰਡਰਾਂਵਾਲੇ ਦੇ ਨਿਕਟਵਰਤੀ ਸਿੰਘਾਂ ਵਿਚੋਂ ਸਨ। ਗਿਆਨੀ ਜੋਗਿੰਦਰ ਸਿੰਘ ਪਿੰਡ ਚੱਕ ਰਾਜੂ ਸਿੰਘ ਵਾਲਾ ਜ਼ਿਲ੍ਹਾ ਹੁਸ਼ਿਆਰਪੁਰ ਦੇ ਸਨ ਤੇ ਸ. ਹਰਭਜਨ ਸਿੰਘ ਭਜੀ ਵੀ ਇਸੇ ਪਿੰਡ ਦੇ ਵਾਸੀ ਸਨ।

ਗਿਆਨੀ ਜੋਗਿੰਦਰ ਸਿੰਘ ਜੀ ਨੇ ਸੰਤ ਜਰਨੈਲ ਸਿੰਘ ਜੀ ਖ਼ਾਲਸਾ ਭਿੰਡਰਾਂਵਾਲਿਆਂ ਨੂੰ ਦੱਸਿਆ ਕਿ ਇਹ ਜਿਹੜਾ ਸਿੰਘ ਚਾਦਰੇ ਵਾਲਾ ਸੁਰਿੰਦਰ ਸਿੰਘ ਸੋਢੀ ਨੂੰ ਮਿਲਣ ਆਉਂਦਾ ਹੈ, ਇਸ ਦੀ ਸਿੱਖ ਸੰਘਰਸ਼ ਵਿਚ ਬਹੁਤ ਕੁਰਬਾਨੀ ਹੈ। ਸੁਰਿੰਦਰ ਸਿੰਘ ਸੋਢੀ ਦਾ ਪਰਿਵਾਰ ਤਾਂ ਸਮੇਂ ਦੇ ਲਿਹਾਜ਼ ਨਾਲ ਟਾਲਾ ਕਰ ਗਿਆ, ਸੋਢੀ ਦੇ ਮਗਰ ਨਹੀਂ ਜਾਂਦਾ, ਪਰ ਇਸ ਸਿੱਖ ਨੇ ਸਾਥ ਨਹੀਂ ਛੱਡਿਆ। ਸੋਨੀਪਤ ਕੇਸ ਵਿਚ ਵੀ



ਸੁਰਿੰਦਰ ਸਿੰਘ ਸੋਢੀ ਦਾ ਪੂਰਾ ਸਾਥ ਦਿੱਤਾ ਹੈ ਤੇ ਹੁਸ਼ਿਆਰਪੁਰ ਕੇਸ ਵਿਚ ਵੀ। ਨਾ ਹੀ ਪੁਲਿਸ ਦੀ ਕੁੱਟ ਨਾਲ ਡੋਲਿਆ ਹੈ। ਸਰਕਾਰ ਨੇ ਸੁਰਿੰਦਰ ਸਿੰਘ ਸੋਢੀ ਨੂੰ ਸ਼ਰਨ ਦੇਣ ਦੇ ਦੋਸ਼ ਵਿਚ ਵੀ ਇਸ ਦੀ ਦੇ ਚਾਰ ਕਿੱਲੇ ਜ਼ਮੀਨ ਤੇ ਘਰ ਦੀ ਕੁਰਕੀ ਕਰਨ ਦਾ ਐਲਾਨ ਕਰ ਦਿੱਤਾ ਪਰ ਇਸ ਸਿੰਘ ਨੇ ਆਪਣੀ ਜ਼ਮੀਨ ਤੇ ਘਰ ਪਹਿਲਾਂ ਹੀ ਆਪਣੀ ਪਤਨੀ ਦੇ ਨਾਂ ਰਜਿਸਟਰੀ ਕਰਾ ਦਿੱਤੀ ਹੈ। ਸੁਰਿੰਦਰ ਸਿੰਘ ਸੋਢੀ ਦੀ ਹੁਸ਼ਿਆਰਪੁਰ ਅਦਾਲਤ ਵਿਚ ਜ਼ਮਾਨਤ ਜ਼ਬਤੀ ਦੇ 15 ਹਜ਼ਾਰ ਰੁਪੈ, ਆਪਣੀ ਘਰਵਾਲੀ ਦੇ ਗਹਿਣੇ ਅਤੇ ਦੋ ਮੱਝਾਂ ਵੇਚ ਕੇ ਭਰੇ ਹਨ। ਇਸ ਸਿੱਖ ਦੀ ਆਪਾਂ ਮਦਦ ਜ਼ਰੂਰ ਕਰਨੀ ਹੈ।

ਸੰਤ ਜਰਨੈਲ ਸਿੰਘ ਜੀ ਖ਼ਾਲਸਾ ਭਿੰਡਰਾਂਵਾਲਿਆਂ ਨੇ ਕਿਹਾ, "ਜੋਗਿੰਦਰ ਸਿੰਘਾ, ਇਸ ਸਿੱਖ ਨੂੰ ਬੁਲਾ ਕੇ ਸਾਡੇ ਕੋਲ ਲਿਆ।"

ਗਿਆਨੀ ਜੋਗਿੰਦਰ ਸਿੰਘ ਸੁਰਿੰਦਰ ਸਿੰਘ ਸੋਢੀ ਤੇ ਭਜਨ ਸਿੰਘ ਨੂੰ ਬੁਲਾ ਕੇ ਸੰਤ ਜੀ ਪਾਸ ਲੈ ਆਇਆ। ਸੰਤ ਜੀ ਨੇ ਕਿਹਾ, "ਬੱਬੂ (ਸੋਢੀ ਨੂੰ ਸੰਤ ਜੀ ਬੱਬੂ ਕਹਿ ਕੇ ਬੁਲਾਉਂਦੇ ਸਨ), ਇਸ ਸਿੱਖ ਬਾਰੇ ਸਾਡੇ ਕੋਲ ਕਦੇ ਗੱਲ ਨਹੀਂ ਕੀਤੀ, ਭਾਈ ਜੋਗਿੰਦਰ ਸਿੰਘ ਨੇ ਦੱਸਿਆ ਬਈ ਇਹ ਸਿੱਖ ਹਰ ਔਖੇ ਵੇਲੇ ਸਾਥ ਦੇਂਦਾ ਏ।"

ਸੁਰਿੰਦਰ ਸਿੰਘ ਸੋਢੀ ਨੇ ਕਿਹਾ, "ਸੰਤ ਜੀ, ਇਹ ਸਿੱਖ ਚੜ੍ਹਦੀ ਕਲਾ ਵਾਲਾ, ਦੁੱਖ-ਸੁੱਖ ਨੂੰ ਬਰਾਬਰ ਸਮਝਦਾ ਹੈ। ਇਸ ਨੂੰ ਮੈਂ ਕਈ ਵਾਰ ਮਦਦ ਕਰਨ ਲਈ ਕਿਹਾ, ਇਹ ਸਵਾਲ ਹੀ ਬੜੇ ਵੱਡੇ ਕਰ ਦਿੰਦਾ ਏ।"

ਭਜਨ ਸਿੰਘ ਨੇ ਕਿਹਾ, "ਪਹਿਲਾਂ ਮੈਂ ਸਿੱਖ, ਫਿਰ ਜੱਟ ਅਤੇ ਨਾਲੇ ਸੋਢੀ ਤੇਰਾ ਯਾਰ, ਮੈਂ ਤੈਥੋਂ ਮੁੱਲ ਲਵਾਂ, ਮਦਦ ਲਵਾਂ। ਇਹ ਕਿਵੇਂ ਹੋ ਸਕਦਾ ਏ। ਇਹ ਕੰਮ ਤਾਂ ਵਪਾਰੀਆਂ ਦਾ ਹੁੰਦਾ ਹੈ।"

ਸੰਤ ਜਰਨੈਲ ਸਿੰਘ ਜੀ ਖ਼ਾਲਸਾ ਭਿੰਡਰਾਂਵਾਲਿਆਂ ਨੇ ਸੋਢੀ ਦੇ ਮੂੰਹੋਂ ਭਜਨ ਸਿੰਘ ਦੇ ਇਹ ਸ਼ਬਦ ਸੁਣ ਕੇ ਭਜਨ ਸਿੰਘ ਨੂੰ ਜੱਫੀ ਵਿਚ ਲੈ ਲਿਆ। ਗੁਰੂ ਨਾਨਕ ਨਿਵਾਸ ਦੀ ਉਪਰਲੀ ਛੱਤ ਉੱਤੇ ਬੈਠੇ ਸਾਰੇ ਸਿੰਘ ਇਕ ਪੇਂਡੂ ਸਿੱਧੇ-ਸਾਦੇ ਜੱਟ ਨੂੰ ਸੰਤ ਜੀ ਵੱਲੋਂ ਜੱਫੀ ਵਿਚ ਲੈ ਕੇ ਹਿੱਕ ਨਾਲ ਲਾਇਆ ਵੇਖ ਕੇ ਹੈਰਾਨ ਸਨ। ਇਹ ਸਿੱਖ ਕੌਣ ਹੋ ਸਕਦਾ ਹੈ, ਜਿਹੜਾ ਸੰਤ ਜੀ ਦੇ ਇਤਨੇ ਪਿਆਰ ਦਾ ਪਾਤਰ ਹੋ ਨਿੱਬੜਿਆ ਹੈ। ਸੰਤ ਜੀ ਨੇ ਬੜੇ ਪਿਆਰ ਨਾਲ ਪੁੱਛਿਆ, "ਭਜਨ ਸਿੰਘਾ, ਕਿੰਨੀ ਜ਼ਮਾਨਤ ਭਰੀ ਹੈ?"

ਭਜਨ ਸਿੰਘ ਨੇ ਕਿਹਾ, ''ਜੀ ਬਾਬਾ ਜੀ, 15 ਹਜ਼ਾਰ ਵੀ। ਸੋਨੀਪਤ ਵਾਲੇ ਤਾਂ ਹੁਣ ਬੁਲਾਉਂਦੇ ਨਹੀਂ।''

ਗਿਆਨੀ ਜੋਗਿੰਦਰ ਸਿੰਘ ਜੀ ਨੇ ਕਿਹਾ, ''ਸੰਤ ਜੀ, ਹਰਭਜਨ ਸਿੰਘ ਦਾ ਸੋਢੀ ਪਿੱਛੇ ਇਕ ਲੱਖ ਰੁਪੈ ਦੇ ਨੇੜੇ ਨੁਕਸਾਨ ਹੋਇਆ ਹੈ। ਇਹ ਤਾਂ ਘਰਵਾਲੀ ਦੇ ਗਹਿਣੇ ਤੇ ਮੱਝਾਂ ਵੀ ਵੇਚ ਚੁੱਕਾ ਹੈ। ਫ਼ਸਲ ਪੁਲਿਸ ਵਾਲੇ ਜ਼ਮੀਨ ਵਿਚ ਬੀਜਣ ਨਹੀਂ ਦਿੰਦੇ।''

ਸੰਤ ਜੀ ਨੇ ਆਪਣੇ ਪੀ.ਏ. ਭਾਈ ਰਛਪਾਲ ਸਿੰਘ ਨੂੰ ਇਸ਼ਾਰਾ ਕੀਤਾ ਕਿ ਸੇਵਾ ਦਾ ਪ੍ਰਬੰਧ ਕਰੋ। ਭਾਈ ਰਛਪਾਲ ਸਿੰਘ ਉੱਠ ਕੇ ਤੁਰੇ ਤਾਂ ਸੰਤ ਜੀ ਨੇ ਕਿਹਾ, ''ਇਕ ਲੋਈ ਤੇ ਸਿਰੋਪਾ ਵੀ।''

ਥੋੜ੍ਹੇ ਚਿਰ ਬਾਅਦ ਭਾਈ ਰਛਪਾਲ ਸਿੰਘ ਨੇ ਇਕ ਲੋਈ, ਸਿਰੋਪਾ ਤੇ ਇਕ ਕੱਪੜੇ ਵਿਚ ਮਾਇਆ ਵਲ੍ਹੇਟੀ ਹੋਈ ਸੰਤ ਜੀ ਅੱਗੇ ਰੱਖ ਦਿੱਤੀ। ਸੰਤ ਜੀ ਨੇ ਭਜਨ ਸਿੰਘ ਨੂੰ ਕਿਹਾ, ''ਸਿੱਖਾ, ਤੇਰੇ ਵਰਗੇ ਸਿੱਖਾਂ ਦੀ ਸੇਵਾ ਭਾਵਨਾ ਸਦਕਾ ਹੀ ਧਰਮ ਯੁੱਧ ਫ਼ਤਹਿ ਹੋਣਾ ਹੈ। ਇਹ ਸਾਡੇ ਵੱਲੋਂ ਤੁੱਛ ਭੇਟਾ ਪ੍ਰਵਾਨ ਕਰ ਲਵੋ।''

ਭਜਨ ਸਿੰਘ ਨੇ ਇਨਕਾਰ ਕਰਦਿਆਂ ਕਿਹਾ, ''ਸੰਤ ਜੀ, ਮੈਂ ਨੁਕਸਾਨ ਪੂਰਾ ਕਰਾਉਣ ਵਾਸਤੇ ਨਹੀਂ ਆਇਆ, ਮੈਂ ਆਪਣੇ ਭਰਾ ਸੁਰਿੰਦਰ ਸਿੰਘ ਸੋਢੀ ਨੂੰ ਮਿਲਣ ਆਇਆ ਸੀ। ਇਹ ਮੈਨੂੰ ਸ਼ੋਭਾ ਨਹੀਂ ਦਿੰਦਾ।''

ਸੰਤ ਜੀ ਨੇ ਕਿਹਾ, ''ਭਜਨ ਸਿੰਘ, ਸਾਡਾ ਆਖਿਆ ਨਾ ਮੋੜੀਂ। ਹੁਸ਼ਿਆਰਪੁਰ ਅਦਾਲਤ ਵਿਚ ਜ਼ਮਾਨਤ ਜ਼ਬਤੀ ਦੇ ਜਮ੍ਹਾਂ ਕਰਵਾਏ 15 ਹਜ਼ਾਰ ਤਾਂ ਅਸੀਂ ਤੈਨੂੰ ਦੇਣੇ ਹੀ ਹਨ।''

ਗਿਆਨੀ ਜੋਗਿੰਦਰ ਸਿੰਘ ਨੇ ਕਿਹਾ, ''ਭਜਨ ਸਿੰਘਾ, ਸੰਤ ਜੀ ਦਾ ਬਚਨ ਨਹੀਂ ਮੋੜਨਾ।''

ਸੰਤ ਜੀ ਨੇ ਸੰਗਤ ਦੇ ਸਾਹਮਣੇ ਭਜਨ ਸਿੰਘ ਨੂੰ ਸਿਰੋਪਾ, ਲੋਈ ਭੇਟ ਕਰ ਕੇ 15 ਹਜ਼ਾਰ ਰੁਪੈ ਦੇ ਦਿੱਤੇ, ਜੋ ਭਜਨ ਸਿੰਘ ਚੱਕ ਰਾਜੂ ਸਿੰਘ ਵਾਲੇ ਨੇ ਸੰਤ ਮਹਾਂਪੁਰਖਾਂ ਵੱਲੋਂ ਬਖ਼ਸ਼ਿਸ਼ ਸਮਝ ਕੇ ਪ੍ਰਵਾਨ ਕਰ ਲਏ।

ਭਜਨ ਸਿੰਘ ਦਾ ਜੀਵਨ, ਇਤਿਹਾਸਕ ਪੱਖ ਤੋਂ ਬੜੀ ਅਹਿਮੀਅਤ ਰੱਖਦਾ ਹੈ। ਸੰਤ ਜੀ ਸਿੱਖ ਸੰਗਤਾਂ ਨੂੰ ਅੰਮ੍ਰਿਤ ਛਕ ਕੇ ਗੁਰੂ ਦੇ ਲੜ ਲੱਗਣ ਦਾ ਪ੍ਰਚਾਰ ਕਰਦੇ ਸਨ, ਪਰ ਕਦੀ ਕਿਸੇ ਸਿੱਖ ਨੂੰ ਮਜਬੂਰ ਨਹੀਂ ਸਨ ਕਰਦੇ। ਇਕ ਵਾਰੀ ਭਜਨ ਸਿੰਘ, ਸੁਰਿੰਦਰ ਸਿੰਘ ਸੋਢੀ ਨੂੰ ਮਿਲਣ ਲਈ ਅੰਮ੍ਰਿਤਸਰ ਆਇਆ ਹੋਇਆ ਸੀ। ਹੋਰ ਸਿੰਘਾਂ ਦੇ



ਨਾਲ ਸੰਗਤ ਰੂਪ ਵਿਚ ਸੁਰਿੰਦਰ ਸਿੰਘ ਸੋਢੀ ਤੇ ਭਜਨ ਸਿੰਘ ਵੀ ਸੰਤ ਜੀ ਪਾਸ ਬੈਠੇ ਸਨ। ਇਕ ਸਿੰਘ ਨੇ ਸੰਤ ਜਰਨੈਲ ਸਿੰਘ ਜੀ ਖ਼ਾਲਸਾ ਭਿੰਡਰਾਂਵਾਲਿਆਂ ਨੂੰ ਬੇਨਤੀ ਕੀਤੀ, ''ਸੰਤ ਜੀ, ਭਜਨ ਸਿੰਘ ਨੂੰ ਕਹੋ, ਅੰਮ੍ਰਿਤ ਛਕ ਲਵੇ।''

ਸੰਤ ਜੀ ਹੱਸ ਕੇ ਬੋਲੇ, ''ਗੁਰੂ ਸਾਹਿਬ ਜੀ ਦੀ ਕਿਰਪਾ ਨਾਲ ਆਪੇ ਅੰਮ੍ਰਿਤ ਛਕੇਗਾ। ਕੋਈ ਗੱਲ ਨਹੀਂ, ਸਿੰਘਾਂ ਦੀ ਸੇਵਾ ਕਰਦਾ ਹੈ, ਇਸ ਦੀ ਪ੍ਰਵਾਨ ਹੈ।''

## ਕਾਂਡ 15

ਭਾਈ ਸੁਰਿੰਦਰ ਸਿੰਘ ਸੋਢੀ ਦਮਦਮੀ ਟਕਸਾਲ ਦੇ ਬਾਣੇ ਦੇ ਪੱਕੇ ਧਾਰਨੀ ਵਜੋਂ ਆਮ ਲੋਕਾਂ ਤੇ ਪੁਲਿਸ ਵਿਭਾਗ ਦੀਆਂ ਨਜ਼ਰਾਂ ਵਿਚ ਜਾਣਿਆ ਜਾਂਦਾ ਸੀ ਤੇ ਸਿੱਖੀ ਵਿਰੋਧੀ ਅਨਸਰ ਤੇ ਜ਼ਾਲਮ ਪੁਲਿਸ ਵਾਲੇ ਵੀ ਖ਼ਾਲਸਾਈ ਬਾਣੇ ਵਾਲਿਆਂ ਵਿਚੋਂ ਹੀ ਸੁਰਿੰਦਰ ਸਿੰਘ ਸੋਢੀ ਦੀ ਭਾਲ ਕਰਦੇ ਫਿਰਦੇ ਸਨ। ਪਰ ਸਿੱਖ ਸੰਘਰਸ਼ ਵਿਚ ਜੂਝਦਿਆਂ ਭਾਈ ਸੁਰਿੰਦਰ ਸਿੰਘ ਸੋਢੀ ਟੀ-ਸ਼ਰਟ, ਜ਼ੀਨ ਦੀ ਪੈਂਟ ਤੇ ਭਾਪਾ ਮਾਰਕਾ ਪੱਗ ਬੰਨ੍ਹਦਾ ਤੇ ਦਾੜ੍ਹੀ ਬੰਨ੍ਹ ਕੇ ਰੱਖਦਾ ਸੀ। ਹੱਥ ਅਟੈਚੀ ਫੜੀ ਬਿਜ਼ਨਸਮੈਨ, ਸ਼ਹਿਰੀ ਕਾਰੋਬਾਰੀ ਵਪਾਰੀ ਲੱਗਦਾ ਸੀ। ਜਦੋਂ ਕਿਤੇ ਭਾਈ ਲਾਭ ਸਿੰਘ (ਜਨਰਲ ਲਾਭ ਸਿੰਘ ਪੰਜਵੜ) ਤੇ ਭਾਈ ਸੁਰਿੰਦਰ ਸਿੰਘ ਸੋਢੀ ਪੁਲਿਸ ਅਫ਼ਸਰਾਂ ਦੀ ਵਰਦੀ ਪਹਿਨਦੇ ਤਾਂ ਨਾਕਿਆਂ 'ਤੇ ਖੜ੍ਹੇ ਪੰਜਾਬ ਪੁਲਿਸ ਵਾਲੇ ਤੇ ਸੀ.ਆਰ.ਪੀ.ਐਫ. ਵਾਲੇ ਸਿੰਘਾਂ ਨੂੰ ਸਲੂਟ ਮਾਰ ਕੇ ਲੰਘਾਉਂਦੇ ਸਨ। ਅਕਸਰ ਸਿੱਖੀ-ਵਿਰੋਧੀ, ਪੁਲਿਸ ਅਫ਼ਸਰਾਂ ਨਾਲ ਮੇਲ-ਜੋਲ ਤੇ ਮੁਖ਼ਬਰੀ ਕਰਦੇ ਸਨ। ਪੁਲਿਸ ਵਾਲਿਆਂ ਨੂੰ ਵੇਖ ਕੇ ਤਾਂ ਨਿਰੰਕਾਰੀਆਂ ਨੂੰ ਚਾਅ ਜਿਹਾ ਚੜ੍ਹ ਜਾਂਦਾ ਸੀ। ਸੰਤ ਜਰਨੈਲ ਸਿੰਘ ਜੀ ਖ਼ਾਲਸਾ ਭਿੰਡਰਾਂਵਾਲਿਆਂ ਦੀਆਂ ਖ਼ਾਲਸਾਈ ਜੁਝਾਰੂ ਰਵਾਇਤਾਂ ਦੇ ਧਾਰਨੀ ਜੁਝਾਰੂ ਖ਼ਾਲਸੇ ਨੇ ਵੀ ਸਿੱਖੀ ਦੇ ਦੁਸ਼ਮਣਾਂ ਨੂੰ ਲੋਹੇ ਦੇ ਚਣੇ ਚਬਾਉਣ ਲਈ ਪੁਲਿਸ ਵਰਦੀ ਵਿਚ ਆਪਣੇ ਸ਼ਿਕਾਰ ਢੂੰਡਣ ਦੀ ਨੀਤੀ ਨੂੰ ਅਮਲ

ਵਿਚ ਲਿਆਂਦਾ। ਖ਼ਾਲਸਾਈ ਬਾਣੇ ਵਾਲੇ ਆਮ ਸਿੱਖਾਂ ਨੂੰ ਵੇਖ ਕੇ ਸਿੱਖੀ ਦੇ ਦੁਸ਼ਮਣ ਖੁੱਡਾਂ ਵਿਚ ਵੜ ਜਾਂਦੇ ਸਨ।

13 ਅਪ੍ਰੈਲ, 1978 ਨੂੰ ਨਕਲੀ ਨਿਰੰਕਾਰੀਆਂ ਵੱਲੋਂ ਅੰਮ੍ਰਿਤਸਰ ਦੇ ਖ਼ੂਨੀ ਸਾਕੇ ਦੌਰਾਨ ਸਿੰਘਾਂ ਦਾ ਬੇਰਹਿਮੀ ਨਾਲ ਕੀਤਾ ਗਿਆ। ਕਤਲੇਆਮ ਅਤੇ ਸਿੱਖੀ ਵਿਰੋਧੀ ਸਰਗਰਮੀਆਂ ਤੋਂ ਬਾਅਦ ਸ੍ਰੀ ਅਕਾਲ ਤਖ਼ਤ ਸਾਹਿਬ ਤੋਂ ਜਾਰੀ ਹੋਏ ਨਕਲੀ ਨਿਰੰਕਾਰੀਆਂ ਵਿਰੁੱਧ ਹੁਕਮਨਾਮੇ ਤੋਂ ਬਾਅਦ ਜੁਝਾਰੂ ਸਿੰਘਾਂ ਨੇ ਦੁਸ਼ਮਣਾਂ ਨੂੰ ਚੁਣ ਚੁਣ ਕੇ ਸੋਧਣਾ ਸ਼ੁਰੂ ਕਰ ਦਿੱਤਾ। ਨਕਲੀ ਨਿਰੰਕਾਰੀਆਂ ਨੇ ਜਦੋਂ ਅੰਮ੍ਰਿਤਸਰ ਦੇ ਖ਼ੂਨੀ ਸਾਕੇ ਵਾਲੇ, ਅੰਮ੍ਰਿਤਸਰ ਦੀ ਧਰਤੀ 'ਤੇ ਕੁਸੰਗ ਕੀਤਾ ਸੀ ਤਾਂ ਨਰਕਧਾਰੀ ਗੁਰਬਚਨੇ ਨੇ ਜਿਹੜੇ ਸੱਤ ਸਿਤਾਰੇ ਬਣਾਏ ਸਨ ਤੇ ਬਰਾਬਰ ਬਿਠਾਏ ਸਨ, ਉਨ੍ਹਾਂ ਵਿਚੋਂ ਇਕ ਸਿਤਾਰਾ ਰੌਸ਼ਨ ਸਿੰਘ ਵੀ ਸੀ ਅਤੇ ਇਹ ਆਪਣੀ ਗੁੰਡਾ ਸੈਨਾ ਨੂੰ ਸਿੱਖਾਂ ਨੂੰ ਸਬਕ ਸਿਖਾਉਣ ਲਈ ਹੱਲਾਸ਼ੇਰੀ ਦਿੰਦਾ ਰਹਿੰਦਾ ਸੀ। ਨਰਕਧਾਰੀ ਗੁਰਬਚਨੇ ਵਾਲੇ ਗਰੁੱਪ ਨੂੰ ਕਰਨਾਲ ਅਦਾਲਤ ਨੇ ਤਾਂ ਭਾਵੇਂ ਰਿਹਾਅ ਕਰ ਦਿੱਤਾ ਸੀ ਪਰ ਸਿੰਘ ਇਸ ਦੀ ਭਾਲ ਕਰ ਰਹੇ ਸਨ। ਰੌਸ਼ਨ ਸੱਤਵਾਂ ਸਿਤਾਰਾ ਆਪਣੇ ਪਿੰਡ ਨੰਗਲ ਖ਼ਾਨਾ ਵਿਚ 27 ਅਕਤੂਬਰ 1982 ਨੂੰ ਆਪਣੇ ਘਰ ਵਿਚ ਸਿਰ ਨਹਾ ਕੇ ਵਾਲ ਖੁੱਲ੍ਹੇ ਛੱਡ ਕੇ ਸੁਕਾ ਰਿਹਾ ਸੀ ਕਿ ਤਿੰਨ ਨੌਜਵਾਨ ਪੁਲਿਸ ਵਰਦੀ ਵਿਚ ਮੋਟਰਸਾਈਕਲ 'ਤੇ ਸਵਾਰ ਹੋ ਕੇ ਆ ਗਏ। ਰੌਸ਼ਨ ਸਿਤਾਰੇ ਨੇ ਸਮਝਿਆ ਕਿ ਹੁਸ਼ਿਆਰਪੁਰ ਪੁਲਿਸ ਵਾਲੇ ਆਏ ਨੇ। ਰੌਸ਼ਨ ਸਿਤਾਰੇ ਨੇ ਮੋਟਰਸਾਈਕਲ ਸਵਾਰਾਂ ਨੂੰ ਸੰਬੋਧਨ ਹੁੰਦਿਆਂ ਆਖਿਆ, ''ਧੰਨ ਨਿਰੰਕਾਰ। ਧੰਨ ਨਿਰੰਕਾਰ। ਆਓ ਬੈਠੋ।''

ਮੋਟਰਸਾਈਕਲ 'ਤੇ ਪਿਛੇ ਬੈਠੇ ਪੁਲਿਸ ਵਰਦੀ ਵਾਲੇ ਨੇ ਕਿਹਾ, ''ਮਹਾਂਪੁਰਖੋ, ਅਸੀਂ ਹੁਸ਼ਿਆਰਪੁਰ ਤੋਂ ਆਏ ਹਾਂ। ਸਾਡੀ ਡਿਊਟੀ ਗਸ਼ਤ 'ਤੇ ਲੱਗੀ ਹੈ। ਕੋਈ ਤਕਲੀਫ਼ ਹੋਵੇ ਤਾਂ ਦੱਸਣਾ।''

ਰੌਸ਼ਨ ਸਿਤਾਰੇ ਨੇ ਕਿਹਾ, ''ਸਤਿਗੁਰੂ ਦੀ ਕਿਰਪਾ ਨਾਲ ਕੋਈ ਆਪਣੀ ਹਵਾ ਵੱਲ ਵੀ ਨਹੀਂ ਵੇਖ ਸਕਦਾ। ਆਉ ਬੈਠੋ ਚਾਹ ਪੀਉ।'' ਰੌਸ਼ਨ ਸਿਤਾਰੇ ਨੇ ਘਰਵਾਲੀ ਨੂੰ ਆਵਾਜ਼ ਮਾਰੀ, ''ਆ, ਚਾਰ ਕੁਰਸੀਆਂ ਫੜ ਕੇ ਲਿਆਇਓ ਜੇ।''

ਨਿਰੰਕਾਰਣ ਕੰਵਲ ਰਾਣੀ ਦੋ ਕੁਰਸੀਆਂ ਆਪ ਤੇ ਦੋ ਨੌਕਰ ਨੂੰ ਚੁਕਾ ਲਿਆਈ। ਸ਼ਾਮ ਦਾ ਵੇਲਾ ਸੀ। ਨਿਰੰਕਾਰਣ ਕੰਬਾਇਨਾਂ ਦੀ ਛਾਵੇਂ ਕੁਰਸੀਆਂ ਰੱਖ ਕੇ ਦੋਵਾਂ ਮੋਢਿਆਂ 'ਤੇ ਚੁੰਨੀ ਲਮਕਾਈ ਪਿਛਲੇ ਪੈਰੀਂ ਮੁੜ ਗਈ ਤੇ ਪੁਲਿਸ ਵਾਲਿਆਂ ਲਈ ਚਾਹ ਦਾ ਆਹਰ-ਪਾਹਰ ਕਰਨ



ਲੱਗੀ। ਪੁਲਿਸ ਵਾਲਿਆਂ ਨਾ ਹੀ ਮੋਟਰਸਾਈਕਲ ਬੰਦ ਕੀਤਾ ਤੇ ਨਾ ਹੀ ਕੁਰਸੀਆਂ 'ਤੇ ਬੈਠੇ। ਥਾਣੇਦਾਰ ਦੀ ਵਰਦੀ ਵਿਚ ਚੜ੍ਹਦੀ ਜਵਾਨੀ ਦਾਹੜੀ ਬੰਨ੍ਹੀ ਸਿਪਾਹੀ ਸਟੇਨਗੰਨ ਮੋਢੇ 'ਤੇ ਲਮਕਾਈ ਕੱਛਾਂ ਵਿਚ ਬਾਹਾਂ ਦੇਈ ਇਧਰ ਉਧਰ ਨਜ਼ਰਾਂ ਘੁਮਾਉਂਦਾ ਰਿਹਾ। ਇਕ ਮੋਨਾ ਸਿਪਾਹੀ ਰੌਸ਼ਨ ਸਿਤਾਰੇ ਨਾਲ ਗੂੜ੍ਹ ਗਿਆਨ ਦੀਆਂ ਗੱਲਾਂ ਮਾਰਦਾ ਹੋਇਆ ਕਹਿਣ ਲੱਗਾ, ''ਮਹਾਂਪੁਰਖੋ, ਤੁਸੀਂ ਭਿੰਡਰਾਂਵਾਲੇ ਦੀ ਹਿੱਟ ਲਿਸਟ 'ਤੇ ਦੱਸੇ ਜਾਂਦੇ ਹੋ, ਬਾਹਰ ਅੰਦਰ ਘੱਟ ਜਾਇਆ ਕਰੋ। ਸਾਡਾ ਪੁਲਿਸ ਰਿਕਾਰਡ ਕੁਝ ਇੰਝ ਦੱਸਦਾ ਹੈ ਕਿ ਮਰਹੂਮ ਨਿਰੰਕਾਰੀ ਗੁਰਬਚਨ ਸਿੰਘ ਦੇ ਨਾਲ 13 ਅਪ੍ਰੈਲ 1978 ਦੇ ਝਗੜੇ ਵੇਲੇ ਤੁਸੀਂ ਵੀ ਸੀ? ਅੱਤਵਾਦੀ ਤੁਹਾਡੇ ਬਾਰੇ ਚੰਗਾ ਨਹੀਂ ਬੋਲਦੇ।''

ਨਿਰੰਕਾਰੀ ਰੌਸ਼ਨ ਸਿਤਾਰਾ ਕਹਿਣ ਲੱਗਾ, ''ਕੀ ਚੰਗਾ ਨਹੀਂ ਬੋਲਦੇ। ਇਹ ਸਿੱਖ ਕਾਇਰ ਹਨ, ਇਨ੍ਹਾਂ ਇਹ ਸਾਡਾ ਕੀ ਵਿਗਾੜ ਸਕਦੇ ਹਨ, ਇਹ ਸਿੱਖ ਕਾਇਰ ਹਨ, ਇਨ੍ਹਾਂ ਸਤਿਗੁਰੂ ਗੁਰਬਚਨ ਸਿੰਘ ਨੂੰ ਦਿੱਲੀ ਪਹਾੜ ਗੰਜ ਵਿਖੇ ਘਰ ਵਿਚ ਰਹਿ ਕੇ ਧੋਖੇ ਨਾਲ ਕਤਲ ਕੀਤਾ। ਦੱਸ ਕੇ ਆਉਂਦੇ, ਫਿਰ ਵੇਖਦੇ ਅਸੀਂ ਕਿਵੇਂ ਅੰਬਰਸਰ ਰੇਲਵੇ ਕਾਲੋਨੀ ਵਾਲੇ ਹਮਲੇ ਵਾਂਗ ਇਹਨਾਂ ਦੇ ਖਿਲਾਰੇ ਪਾਉਂਦੇ। ਮੇਰੀ ਪੱਕੀ ਰਫ਼ਲ ਦੀ ਗੋਲੀ ਦਾ ਕਿਲੋਮੀਟਰ ਤੱਕ ਨਿਸ਼ਾਨਾ ਲੱਗਦਾ ਹੈ। ਅੰਮ੍ਰਿਤਸਰ 'ਚ ਗਿੱਦੜ ਸ਼ੇਰਾਂ ਨੂੰ ਘੂਰਨ ਆਏ ਸੀ। ਸਤਿਗੁਰੂ ਗੁਰਬਚਨ ਸਿੰਘ ਨੇ ਸਾਨੂੰ ਪੁੱਛਿਆ, ਕੀ ਹੁਕਮ ਹੈ। ਅਸੀਂ ਕਿਹਾ ਸਤਿਗੁਰੂ ਜੀ, ਅਸੀਂ ਸਿੱਖਾਂ ਵੱਲੋਂ ਆਪ ਦੀ ਨਿਰਾਦਰੀ ਬਰਦਾਸ਼ਤ ਨਹੀਂ ਕਰ ਸਕਦੇ। ਅੱਜ ਨਿਹੰਗਾਂ ਦੇ ਪੱਗਾਂ ਦੇ ਫਰਲੇ ਪੈਰਾਂ ਹੇਠਾਂ ਰੋਲਾਂਗੇ। ਬਹੁਤ ਬਰਦਾਸ਼ਤ ਕਰ ਲਿਆ, ਹੋਰ ਨਹੀਂ ਹੁੰਦਾ। ਸਤਿਗੁਰੂ ਗੁਰਬਚਨ ਸਿੰਘ ਨੇ ਤਾਂ ਇਕ ਵੀ ਗੋਲੀ ਨਹੀਂ ਚਲਾਈ। ਅਸਾਂ ਸੱਤਾਂ ਸਿਤਾਰਿਆਂ ਸਤਿਗੁਰੂ ਦਾ ਧਿਆਨ ਧਰ ਕੇ ਇਕੱਠਿਆਂ ਸੱਤ ਗੰਨਾਂ ਦਾ ਫ਼ਾਇਰ ਸ਼ੁਰੂ ਕਰ ਦਿੱਤਾ। ਫਿਰ ਤਾਂ ਸਿੱਖਾਂ ਨੂੰ ਭੱਜਣ ਦਾ ਰਾਹ ਨਹੀਂ ਸੀ ਮਿਲਿਆ। ਸੰਤ ਨਿਰੰਕਾਰੀ ਸੇਵਾ ਦਲ ਦੇ ਸੇਵਕਾਂ ਨੇ ਫਿਰ ਤਾਂ ਢਾਹ ਲਿਆ ਸਿੱਖਾਂ ਨੂੰ, ਸੁੱਕਾ ਇਕ ਵੀ ਨਹੀਂ ਸੀ ਜਾਣ ਦਿੱਤਾ। ਕੁਝ ਮਾਰੇ ਗਏ, ਡੇਢ ਸੌ ਤੋਂ ਵੱਧ ਵੱਢੇ ਫੱਟੇ ਗਏ। ਚੰਗਾ ਹੁੰਦਾ ਝਗੜੇ ਦੀ ਜੜ੍ਹ ਭਿੰਡਰਾਂਵਾਲਾ ਵੀ ਉਥੇ ਹੀ ਸੰਤ ਨਿਰੰਕਾਰੀ ਮੰਡਲ ਦੇ ਹੱਥ ਵੇਖ ਲੈਂਦਾ।''

ਪੁਲਿਸ ਦੀ ਵਰਦੀ ਵਿਚ ਸਿੱਖ ਸਿਪਾਹੀ ਨੇ ਕਿਹਾ, ''ਖ਼ਬਰਦਾਰ ਦੁਸ਼ਟਾ, ਸੰਤ ਜੀ ਦੇ ਖ਼ਿਲਾਫ਼ ਇਕ ਵੀ ਸ਼ਬਦ ਮੂੰਹੋਂ ਕੱਢਿਆ।''

ਮੋਨੇ ਸਿਪਾਹੀ ਨੇ ਸਟੇਨ ਦੀ ਬੈਰਲ ਨਿਰੰਕਾਰੀਆਂ ਦੇ ਸੱਤਵੇਂ ਸਿਤਾਰੇ ਰੌਸ਼ਨ ਦੀ ਪਿੱਠ ਨੂੰ ਲਾ ਦਿੱਤੀ।

ਸੱਤਵਾਂ ਸਿਤਾਰਾ, ''ਧੋਖਾ, ਧੋਖਾ, ਮੇਰੇ ਨਾਲ।''

ਸਿੱਖ ਸਿਪਾਹੀ, ''ਕਮੀਨਿਆ, ਅਸੀਂ ਸੰਤ ਭਿੰਡਰਾਂਵਾਲੇ ਦੇ ਸਿੰਘ ਹਾਂ।''

ਥਾਣੇਦਾਰ ਨੇ ਹੁਕਮ ਦੇ ਲਹਿਜ਼ੇ ਵਿਚ ਕਿਹਾ, ''ਮਾਰ ਸਾ.....ਨੂੰ ਹਿੱਕ ਵਿਚ, ਕੀ ਵੇਖਦਾ ਏਂ।''

ਸਿੱਖ ਸਿਪਾਹੀ ਨੇ ਸਟੇਨਗੰਨ ਦਾ ਘੋੜਾ ਦੱਬ ਦਿੱਤਾ। ਕੜ, ਕੜ, ਕੜ ਦੀ ਆਵਾਜ਼ ਗੂੰਜੀ. ਪੰਛੀ ਰੁੱਖਾਂ ਤੋਂ ਉੱਡ ਗਏ। ਰੌਸ਼ਨ ਸਿਤਾਰਾ ਸਟੇਨਗੰਨ ਦੀਆਂ ਗੋਲੀਆਂ ਵੱਜਣ ਨਾਲ ਛਲਣੀ ਹੋ ਕੇ ਕੁਰਸੀ ਤੋਂ ਹੇਠਾਂ ਡਿੱਗ ਪਿਆ। ਨਹਾ ਕੇ ਖੁੱਲ੍ਹੇ ਛੱਡੇ ਹੋਏ ਵਾਲ ਮਿੱਟੀ ਤੇ ਲਹੂ ਮਿੱਝ ਨਾਲ ਲਿੱਬੜ ਗਏ। ਥਾਣੇਦਾਰ ਮੋਟਰਸਾਈਕਲ ਨੂੰ ਕਿੱਕ ਮਾਰ ਕੇ ਦੋਵਾਂ ਸਾਥੀਆਂ ਨੂੰ ਲੈ ਕੇ ਧੂੜ ਉਡਾਉਂਦਾ ਹੋਇਆ ਕੱਚੇ ਰਾਹੇ ਪੈ ਗਿਆ ਸੀ।

ਨਿਰੰਕਾਰਣ ਕੰਵਲ ਰਾਣੀ ਚਾਹ ਬਣਾ ਕੇ ਕੱਪ ਟ੍ਰੇਅ ਵਿਚ ਰੱਖ ਕੇ ਲਿਆ ਰਹੀ ਸੀ। ਸਟੇਨਗੰਨ ਦੀਆਂ ਗੋਲੀਆਂ ਚੱਲਣ ਦੀ ਆਵਾਜ਼ ਸੁਣ ਕੇ ਬਾਹਰ ਨੂੰ ਆਈ ਤਾਂ ਰੌਸ਼ਨ ਕੁਰਸੀ ਤੋਂ ਹੇਠਾਂ ਡਿੱਗਾ ਲਹੂ ਵਿਚ ਲੱਥ-ਪੱਥ ਵੇਖ ਕੇ ਚੀਕ ਮਾਰਦੀ ਭੱਜੀ ਤੇ ਚਾਹ ਵਾਲੀਆਂ ਗਲਾਸੀਆਂ ਦੀ ਟ੍ਰੇਅ ਡਿੱਗ ਪਈ। ਚੀਕਾਂ ਮਾਰਦੀ ਹੋਈ ਘਰ ਵਾਲੇ ਰੌਸ਼ਨ ਸਿਤਾਰੇ 'ਤੇ ਸਿਰ ਰੱਖ ਕੇ ਧਾਹਾਂ ਮਾਰ ਕੇ ਰੋਣ ਲੱਗ ਪਈ।

ਨਕਲੀ ਨਿਰੰਕਾਰੀ ਮਿਸ਼ਨ ਦਾ ਸੱਤਵਾਂ ਸਿਤਾਰਾ ਸਿੱਖਾਂ ਨੇ ਬੁਝਾ ਦਿੱਤਾ ਸੀ ਤੇ ਨਿਰੰਕਾਰਣ ਕੰਵਲ ਰਾਣੀ ਦੇ ਭਾਅ ਦਾ ਦਿਨੇ ਹੀ ਹਨੇਰਾ ਹੋ ਗਿਆ ਸੀ। ਪੁਲਿਸ ਵਰਦੀ ਵਿਚ ਆਇਆ ਜੁਝਾਰੂ ਸਿੰਘਾਂ - ਸੁਰਿੰਦਰ ਸਿੰਘ ਸੋਢੀ, ਸੁਖਦੇਵ ਸਿੰਘ ਸੁੱਖਾ ਕੱਕੜ ਅਤੇ ਜਨਰਲ ਭਾਈ ਲਾਭ ਸਿੰਘ ਦਾ ਜਥਾ ਪੰਥ ਦੋਖੀ ਨੂੰ ਸੋਧ ਕੇ ਫਰਾਰ ਹੋ ਚੁੱਕਾ ਸੀ। ਸੁਰਿੰਦਰ ਸਿੰਘ ਸੋਢੀ ਦੇ ਰਾਇਲ ਐਨਫੀਲਡ ਮੋਟਰਸਾਈਕਲ ਦੀ ਆਵਾਜ਼ ਦੂਰ ਤਕ ਸੁਣਾਈ ਦੇ ਰਹੀ ਸੀ। ਸਿੰਘ ਖ਼ੁਸ਼ੀ ਵਿਚ ਹਵਾ ਵਿਚ ਗੋਲੀਆਂ ਚਲਾਉਂਦੇ ਜਾ ਰਹੇ ਸਨ।

28 ਅਕਤੂਬਰ, 1982 ਦੇ ਅਖ਼ਬਾਰਾਂ ਵਿਚ ਵੱਡੀ ਖ਼ਬਰ ਸੀ:

''ਹੁਸ਼ਿਆਰਪੁਰ ਜ਼ਿਲ੍ਹੇ ਦੇ ਨੰਗਲ ਖ਼ਾਨਾ ਪਿੰਡ ਵਿਚ ਨਿਰੰਕਾਰੀ ਮਿਸ਼ਨ ਦੇ ਸੱਤਵੇਂ ਸਿਤਾਰੇ ਰੌਸ਼ਨ ਨਿਰੰਕਾਰੀ ਨੂੰ ਅੱਤਵਾਦੀਆਂ ਨੇ ਉਸ ਦੇ ਘਰ



ਅੰਦਰ ਹੀ ਗੋਲੀਆਂ ਮਾਰ ਕੇ ਮਾਰ ਦਿੱਤਾ। ਤਿੰਨ ਅੱਤਵਾਦੀ ਵਾਰਦਾਤ ਕਰਨ ਤੋਂ ਬਾਅਦ ਮੋਟਰਸਾਈਕਲ 'ਤੇ ਫ਼ਰਾਰ ਹੋ ਗਏ। ਅੱਤਵਾਦੀਆਂ ਨੂੰ ਫੜਨ ਲਈ ਪੁਲਿਸ ਨੇ ਇਲਾਕੇ ਦੀ ਸਖ਼ਤ ਘੇਰਾਬੰਦੀ ਕਰ ਲਈ ਹੈ। ਜ਼ਿਲ੍ਹਾ ਹੁਸ਼ਿਆਰਪੁਰ ਦੇ ਨਿਰੰਕਾਰੀ ਮੁਖੀ ਕੁਲਤਾਰ ਨੇ ਨਿਰੰਕਾਰੀ ਰੌਸ਼ਨ ਸੱਤਵੇਂ ਸਿਤਾਰੇ ਦੇ ਕਤਲ ਦੀ ਸਖ਼ਤ ਸ਼ਬਦਾਂ ਵਿਚ ਨਿਖੇਧੀ ਕੀਤੀ ਹੈ।''

## ਕਾਂਡ 16

ਭਾਰਤ ਦੇਸ਼ ਅੰਦਰ ਸਿੱਖਾਂ ਨੇ ਨਕਲੀ ਨਿਰੰਕਾਰੀ ਮੰਡਲ ਦੀਆਂ ਸਰਗਰਮੀਆਂ ਦਾ ਵਿਰੋਧ ਕਰਨਾ ਸ਼ੁਰੂ ਕਰ ਦਿੱਤਾ ਸੀ। ਦਮਦਮੀ ਟਕਸਾਲ ਦੇ ਮੁੱਖ ਸੇਵਾਦਾਰ ਸੰਤ ਜਰਨੈਲ ਸਿੰਘ ਜੀ ਖ਼ਾਲਸਾ ਭਿੰਡਰਾਂਵਾਲਿਆਂ ਅਤੇ ਅਖੰਡ ਕੀਰਤਨੀ ਜਥੇ ਦੇ ਜੁਝਾਰੂ ਵਿੰਗ ਬੱਬਰ ਖ਼ਾਲਸਾ ਦੇ ਮੁੱਖ ਸੇਵਾਦਾਰ ਭਾਈ ਸੁਖਦੇਵ ਸਿੰਘ ਬੱਬਰ ਵੱਲੋਂ ਸਿੱਖੀ ਵਿਰੋਧੀ ਅਨਸਰਾਂ ਦੀ ਸੋਧਾਈ ਲਈ ਜੱਹਾਦ ਸ਼ੁਰੂ ਕਰ ਦਿੱਤਾ ਸੀ। ਹੁਣ ਜੁਝਾਰੂ ਖ਼ਾਲਸੇ, ਸਿੱਖੀ ਸਵੈਮਾਣ ਖ਼ਾਤਰ ਸਿਰ ਦਿੰਦੇ ਹੀ ਨਹੀਂ, ਲੈਂਦੇ ਵੀ ਸਨ। ਦਮਦਮੀ ਟਕਸਾਲ ਦੇ ਮੁਖੀ ਸੰਤ ਜਰਨੈਲ ਸਿੰਘ ਜੀ ਖ਼ਾਲਸਾ ਭਿੰਡਰਾਂਵਾਲੇ, ਭਾਈ ਅਮਰੀਕ ਸਿੰਘ, ਭਾਈ ਮੇਜਰ ਸਿੰਘ ਨਾਗੋਕੇ, ਭਾਈ ਲੱਖਾ ਸਿੰਘ ਨਾਗੋਕੇ, ਭਾਈ ਕੁਲਦੀਪ ਸਿੰਘ ਮੁੱਢਲ ਦਮਦਮੀ ਟਕਸਾਲ, ਭਾਈ ਗੁਰਬਚਨ ਸਿੰਘ ਮਾਨੋਚਾਹਲ, ਭਾਈ ਸੁਰਿੰਦਰ ਸਿੰਘ ਸੋਢੀ, ਜਨਰਲ ਲਾਭ ਸਿੰਘ ਪੰਜਵੜ, ਭਾਈ ਮਨਬੀਰ ਸਿੰਘ ਚਹੇੜੂ, ਭਾਈ ਸਵਰਨ ਸਿੰਘ ਰੋਡੇ, ਭਾਈ ਨਛੱਤਰ ਸਿੰਘ ਰੋਡੇ, ਭਾਈ ਦਲਬੀਰ ਸਿੰਘ ਅਭਿਆਸੀ, ਭਾਈ ਰਸਾਲ ਸਿੰਘ ਆਰਫਕੇ, ਭਾਈ ਦੁਰਗਾ ਸਿੰਘ ਆਰਫਕੇ, ਭਾਈ ਰਣਜੀਤ ਸਿੰਘ, ਭਾਈ ਕਾਬਲ ਸਿੰਘ ਮੱਲ ਕਟੋਰਾਂ, ਭਾਈ ਜਰਨੈਲ ਸਿੰਘ ਬੂਹ ਆਦਿ ਟਕਸਾਲੀ ਅਤੇ ਬੱਬਰ ਖ਼ਾਲਸਾ ਦੇ ਭਾਈ ਸੁਖਦੇਵ ਸਿੰਘ, ਭਾਈ ਤਲਵਿੰਦਰ ਸਿੰਘ, ਭਾਈ ਅਮਰਜੀਤ ਸਿੰਘ ਦਹੇੜੂ, ਭਾਈ ਵਧਾਵਾ ਸਿੰਘ, ਭਾਈ ਅਨੋਖ ਸਿੰਘ, ਭਾਈ ਕੁਲਵੰਤ ਸਿੰਘ ਨਾਗੋਕੇ, ਭਾਈ ਸੁਲੱਖਣ ਸਿੰਘ ਵੈਰੋਵਾਲ, ਭਾਈ ਤਰਸੇਮ ਸਿੰਘ ਕਾਲਾ ਸੰਘਿਆ ਅਤੇ ਭਾਈ ਸੁਖਦੇਵ ਸਿੰਘ ਚੱਬਾ ਦੇ ਖਾੜਕੂ ਕਾਰਨਾਮੇ ਖ਼ਾਲਸਾਈ ਜੁਝਾਰੂ ਰਵਾਇਤਾਂ ਨੂੰ ਸੁਰਜੀਤ ਕਰਨ ਲਈ ਸਿੱਖ ਸੰਘਰਸ਼ ਵਿਚ ਕਾਬਲੇ-ਤਾਰੀਫ਼ ਮੰਨੇ ਜਾਂਦੇ ਹਨ। ਸਿੰਘਾਂ

ਨੇ ਸਿੱਖੀ ਵਿਰੋਧੀ ਕੂੜ-ਕੁਸੱਤ ਦਾ ਪ੍ਰਚਾਰ ਕਰਨ ਵਾਲਿਆਂ ਦੀ ਸਫ਼ਾਈ ਕਰਨ ਦੀ ਪੱਕੀ ਧਾਰੀ ਹੋਈ ਸੀ। ਸਿੰਘ ਦਿਨ-ਦਿਹਾੜੇ ਪੰਥ ਦੋਖੀਆਂ ਨੂੰ ਲੋਹੇ ਦੇ ਚਣੇ ਚਬਾ ਰਹੇ ਸਨ। ਦਿੱਲੀ ਦੇ ਦਰਬਾਰ ਦੇ ਹਾਕਮ ਅਤੇ ਪੰਜਾਬ ਦੀ ਦਰਬਾਰਾ ਸਿੰਘ ਦੀ ਕਾਂਗਰਸ ਸਰਕਾਰ ਨੇ ਪੰਜਾਬ ਪੁਲਿਸ ਨੂੰ ਨੌਜਵਾਨਾਂ ਦੇ ਝੂਠੇ ਮੁਕਾਬਲਿਆਂ ਵਿਚ ਸ਼ਿਕਾਰ ਖੇਡਣ ਦੀ ਖੁੱਲ੍ਹੀ ਛੁੱਟੀ ਦਿੱਤੀ ਹੋਈ ਸੀ। ਪੰਜਾਬ ਪੁਲਿਸ ਦੀ ਅਫ਼ਸਰਸ਼ਾਹੀ ਨੂੰ ਆਪਣੇ ਮੋਢਿਆਂ ਦੀਆਂ ਫੀਤੀਆਂ ਵਧਾਉਣ ਦਾ ਮੌਕਾ ਹੱਥ ਆਇਆ ਹੋਇਆ ਸੀ। ਗ੍ਰਿਫ਼ਤਾਰ ਕੀਤੇ ਸਿੱਖਾਂ ਨੂੰ ਤਸੀਹੇ ਦੇ ਕੇ ਥਾਣਿਆਂ ਦੇ ਅੰਦਰ ਕੋਹ ਕੋਹ ਕੇ ਖ਼ਤਮ ਕਰ ਦਿੱਤਾ ਜਾਂਦਾ ਸੀ ਤੇ ਕਿਸੇ ਨਹਿਰ, ਸੇਮ, ਨਾਲੇ ਦੇ ਪੁਲ ਉੱਤੇ ਰਾਤ ਦੇ ਹਨੇਰੇ ਅੰਦਰ ਪੁਲਿਸ ਨਾਲ ਅੱਤਵਾਦੀਆਂ ਦਾ ਹੋਇਆ ਪੁਲਿਸ ਮੁਕਾਬਲਾ ਵਿਖਾਇਆ ਜਾਂਦਾ ਸੀ। ਅੱਤਵਾਦੀ ਖ਼ਤਰਨਾਕ ਹਥਿਆਰਾਂ ਨਾਲ ਭਾਰੀ ਗੋਲੀ ਸਿੱਕੇ ਸਮੇਤ ਮਾਰਿਆ ਗਿਆ ਦਰਸਾਇਆ ਜਾਂਦਾ ਸੀ ਤੇ ਪੁਲਿਸ ਵਾਲਿਆਂ ਨੂੰ ਝਰੀਟ ਤਕ ਨਹੀਂ ਸੀ ਆਉਂਦੀ।

ਸਿੱਖ ਹੱਕਾਂ ਦੀ ਪ੍ਰਾਪਤੀ ਲਈ ਸ੍ਰੀ ਅਨੰਦਪੁਰ ਸਾਹਿਬ ਦੇ ਮਤੇ ਬਾਰੇ ਧਰਮ ਯੁੱਧ ਚੱਲ ਰਿਹਾ ਸੀ। ਸਿਆਸੀ ਮੁਹਾਜ਼ ਉੱਤੇ ਸ਼੍ਰੋਮਣੀ ਅਕਾਲੀ ਦਲ ਦੇ ਪ੍ਰਧਾਨ ਹਰਚੰਦ ਸਿੰਘ ਲੌਂਗੋਵਾਲ ਇਸ ਦੀ ਅਗਵਾਈ ਕਰ ਰਹੇ ਸਨ। ਪਰ ਅਕਾਲੀ ਦਲ ਝੂਠੇ ਪੁਲਿਸ ਮੁਕਾਬਲਿਆਂ ਵਿਚ ਸਿੱਖਾਂ ਦੇ ਕਤਲਾਂ ਨੂੰ ਰੋਕਣ ਲਈ ਕੋਈ ਅਮਲੀ ਕਾਰਵਾਈ ਕਰਨ ਵਿਚ ਨਾਕਾਮ ਰਿਹਾ ਸੀ। ਜ਼ਾਲਮ ਪੁਲਿਸ ਅਫ਼ਸਰਾਂ ਨੂੰ ਸਿੱਖ ਵਿਰੋਧੀ ਅੱਤਵਾਦੀ ਕਾਰਵਾਈਆਂ ਦੇ ਜ਼ਿੰਮੇਵਾਰਾਂ ਨੂੰ ਸੋਧਣ ਲਈ ਸੰਤ ਜਰਨੈਲ ਸਿੰਘ ਭਿੰਡਰਾਂਵਾਲੇ ਦੇ ਸਿੰਘ ਤੇ ਬੱਬਰ ਖ਼ਾਲਸਾ ਦੇ ਜੁਝਾਰੂ ਯੋਧੇ ਹੀ ਮੈਦਾਨੇ ਜੰਗ ਵਿਚ ਨਿੱਤਰੇ ਸਨ ਤੇ ਸਿੱਖਾਂ ਵਿਚ ਕੁਰਬਾਨੀ ਕਰਨ ਦਾ ਜਜ਼ਬਾ ਪ੍ਰਫੁਲਿਤ ਕੀਤਾ ਸੀ।

## ਕਾਂਡ 17

ਨਕਲੀ ਨਿਰੰਕਾਰੀ ਮੰਡਲ ਦੇ ਬਹੁਤ ਸਾਰੇ ਪਿਆਰੇ-ਸਿਤਾਰੇ ਜੁਝਾਰੂ ਖ਼ਾਲਸੇ ਨੇ ਨਰਕਧਾਮ ਦੀ ਗੱਡੀ ਚੜ੍ਹਾ ਦਿੱਤੇ ਸਨ। ਪਰ ਕੁਝ ਅਜਿਹੇ ਅਜੇ ਵੀ ਆਪਣਾ ਸਿੱਖ ਵਿਰੋਧੀ ਪ੍ਰਚਾਰ ਕਰਨ ਤੋਂ ਬਾਜ ਨਹੀਂ ਸੀ ਆ ਰਹੇ



ਤੇ ਸਮਝੋ ਮੌਤ ਉਹਨਾਂ ਦੇ ਸਿਰ ਉੱਤੇ ਕੂਕ ਰਹੀ ਸੀ ਤੇ ਜੁਝਾਰੂ ਖ਼ਾਲਸਾ ਵੀ ਸਿਰਾਂ ਉੱਤੇ ਕਫ਼ਨ ਬੰਨ੍ਹ ਕੇ ਇਹਨਾਂ ਦਾ ਪਿੱਛਾ ਕਰ ਰਹੇ ਸਨ। ਕੁਲਤਾਰਾ ਮਹਾਂਪੁਰਸ਼ ਸੰਤ ਨਿਰੰਕਾਰੀ ਮੰਡਲ ਦਾ ਪ੍ਰਮੁੱਖ ਸੀ ਤੇ ਨਿਰੰਕਾਰੀ ਮੰਡਲ ਦਾ ਪ੍ਰਚਾਰ ਕਰਦਾ ਹੋਇਆ ਪੰਜਾਬ ਵਿਚ ਪ੍ਰਚਾਰ ਸਰਗਰਮੀਆਂ ਜਾਰੀ ਰੱਖ ਰਿਹਾ ਸੀ। ਜੁਝਾਰੂ ਖ਼ਾਲਸੇ ਦੀ ਵੀ ਇਸ ਦੀਆਂ ਸਰਗਰਮੀਆਂ ਉੱਤੇ ਅੱਖ ਸੀ। ਕੁਲਤਾਰਾ ਮਹਾਂਪੁਰਸ਼ ਬੁੱਲੋਵਾਲ ਦੇ ਬਜ਼ਾਰ ਵਿਚ ਡੀ-ਲਕਸ ਟੇਲਰ (ਦਰਜ਼ੀ ਦੀ ਦੁਕਾਨ) 'ਤੇ ਮੂੜ੍ਹਾ ਡਾਹੀ ਬੈਠਾ ਸੀ। ਇਸ ਇਲਾਕੇ ਵਿਚ ਨਿਰੰਕਾਰੀ ਮੰਡਲ ਦੀ ਚੰਗੀ ਸੇਵਕੀ ਸੀ ਤੇ ਆਨੇ-ਬਹਾਨੇ ਸਿੱਖਾਂ ਵਿਰੁੱਧ ਨਫ਼ਰਤ ਤੇ ਜ਼ਹਿਰ ਉਗਲਦੇ ਰਹਿੰਦੇ ਸਨ। ਕੁਲਤਾਰਾ ਆਪਣੇ ਸੇਵਕਾਂ ਨੂੰ ਹਦਾਇਤਾਂ ਕਰਦਾ ਰਹਿੰਦਾ ਸੀ ਕਿ ਕੋਟਲੀ ਬਾਵਾ ਦਾਸ ਵਾਲੇ ਅੱਤਵਾਦੀ ਸੁਰਿੰਦਰ ਸਿੰਘ ਸੋਢੀ ਦੀ ਪੈੜ ਕੱਢੋ। ਕਿਸੇ ਤਰ੍ਹਾਂ ਉਸ ਨੂੰ ਕਾਬੂ ਕਰੀਏ, ਜਦੋਂ ਇਲਾਕੇ ਵਿਚ ਘੁੰਮਦਾ ਦੇਖੋ, ਪੁਲਿਸ ਕਪਤਾਨ ਬੂਆ ਸਿੰਘ ਨੂੰ ਇਤਲਾਹ ਦਿਉ। ਉਹ ਆਪਣਾ ਖ਼ਾਸ ਬੰਦਾ ਹੈ। ਇਤਲਾਹ ਦੇਣ ਵਾਲੇ ਨੂੰ ਪੰਜਾਬ ਸਰਕਾਰ ਤੋਂ ਇਨਾਮ ਵੀ ਮਿਲੇਗਾ, ਨਾਂ ਗੁਪਤ ਰੱਖਿਆ ਜਾਵੇਗਾ। ਮੈਂ ਸੰਤ ਨਿਰੰਕਾਰੀ ਹਰਦੇਵ ਸਿੰਘ ਤੋਂ ਮੂੰਹ ਮੰਗਿਆ ਇਨਾਮ ਦਿਵਾਵਾਂਗਾ।

21 ਜੁਲਾਈ, 1983 ਦਾ ਦਿਨ ਸੀ, ਸ਼ਾਮ ਦਾ ਵੇਲਾ ਸੀ। ਜੀਨ ਤੇ ਟੀ-ਸ਼ਰਟ ਪਹਿਨੀ ਇਕ ਸਿੱਖ ਗੱਭਰੂ ਮੋਟਰਸਾਈਕਲ 'ਤੇ ਬੁੱਲੋਵਾਲ ਦੇ ਬਜ਼ਾਰ ਵਿਚ ਗੇੜੇ ਲਾ ਰਿਹਾ ਸੀ। ਜਦੋਂ ਮੋਟਰਸਾਈਕਲ ਤੇਜ਼ ਰਫ਼ਤਾਰ ਨਾਲ ਲੰਘਦਾ ਸੀ ਤਾਂ ਲੋਕ ਵੇਖ ਕੇ ਰਾਹ ਛੱਡੀ ਜਾਂਦੇ ਸਨ। ਦੋ ਨੌਜਵਾਨ ਪੱਲੀਆਂ ਕੱਛਾਂ ਵਿਚ ਮਾਰੀ ਪੈਦਲ ਤੁਰਦੇ ਹੋਏ ਡੀ-ਲਕਸ ਟੇਲਰ ਦੀ ਦੁਕਾਨ 'ਤੇ ਪਹੁੰਚ ਗਏ। ਗਰਮੀ ਦੇ ਦਿਨ ਸਨ, ਬਿਜਲੀ ਬੰਦ ਸੀ ਤੇ ਦੁਕਾਨ ਦੇ ਬਾਹਰ ਮੂੜ੍ਹੇ ਉੱਤੇ ਬੈਠਾ ਕੁਲਤਾਰਾ ਮਹਾਂਪੁਰਖ ਪੱਖੀ ਝੱਲ ਰਿਹਾ ਸੀ। ਖਜੂਰ ਦੀ ਪੱਖੀ ਨਾਲ ਕਦੀ ਕਦੀ ਪਿੱਠ ਖੁਰਕਣ ਲੱਗ ਪੈਂਦਾ ਸੀ। ਪੱਲੀ ਕੱਛ ਵਿਚ ਮਾਰੀ ਦੋ (ਜੱਟਾਂ ਦੇ ਰੂਪ ਵਿਚ) ਜਵਾਨਾਂ ਵਿਚੋਂ ਇਕ ਨੇ ਗੱਲ ਤੋਰੀ, 'ਇਹ ਜਿਹੜਾ ਮੋਟਰਸਾਈਕਲ ਇਤਨਾ ਤੇਜ਼ ਚਲਾ ਰਿਹਾ ਹੈ, ਕਿਸੇ ਨੂੰ ਹੇਠਾਂ ਦੇ ਕੇ ਮਾਰੂ।' ਦੂਜਾ ਕਹਿਣ ਲੱਗਾ ਕਿ ਸ਼ਾਇਦ ਕੋਈ ਪੁਲਿਸ ਵਾਲਾ ਹੋਣਾ ਏ। ਮੋਟਰਸਾਈਕਲ ਇਸ ਬਜ਼ਾਰ ਵਿਚ ਦੀ ਲੰਘਿਆ। ਕੁਲਤਾਰੇ ਮਹਾਂਪੁਰਖ ਨੇ ਮੂੜ੍ਹੇ 'ਤੇ ਬੈਠੇ ਨੇ ਧੌਣ ਮੋੜ ਕੇ ਵੇਖਿਆ ਤੇ ਕਿਹਾ, ''ਪੁਲਿਸ ਵਾਲਾ ਤੇ ਨਹੀਂ, ਮੈਂ ਸਾਰਿਆਂ ਨੂੰ ਜਾਣਦਾ ਹਾਂ।''

ਪਹਿਲੇ ਜੱਟ ਨੇ ਕਿਹਾ, ''ਪਤੰਦਰ ਸੋਢੀ ਨਾ ਹੋਵੇ।'

ਸੋਢੀ ਦਾ ਨਾਂ ਸੁਣ ਕੇ ਕੁਲਤਾਰੇ ਮਹਾਂਪੁਰਖ ਦੇ ਕੰਨ ਖੜੇ ਹੋ ਗਏ, ਉਸ ਨੂੰ ਇਕ ਸਾਲ ਪਹਿਲਾਂ ਨਿਰੰਕਾਰੀ ਮੰਡਲ ਦੇ ਸੱਤਵੇਂ ਸਿਤਾਰੇ ਰੌਸ਼ਨ ਦੀ ਮੌਤ ਦੀ ਘਟਨਾ ਯਾਦ ਆ ਗਈ ਕਿ ਇਹ ਅੱਤਵਾਦੀ ਸੋਢੀ ਕੋਟਲੀ ਵਾਲਾ ਨਾ ਹੋਵੇ। ਲੋਕ ਕਹਿੰਦੇ ਆ ਉਹ ਭੇਸ ਬਦਲਣ ਵਿਚ ਬੜਾ ਮਾਹਿਰ ਹੈ ਤੇ ਮੋਟਰਸਾਈਕਲ ਗੱਡੀ ਦੀ ਲਾਈਨ ਉੱਤੇ ਚਲਾ ਲੈਂਦਾ ਹੈ। ਉਸ ਦਾ ਮਨ ਡਰ ਗਿਆ, ਮਨ ਹੀ ਮਨ ਵਿਚ ਕਹਿਣ ਲੱਗਾ, 'ਚਲ ਮਨਾ ਖਿਸਕ ਚੱਲ, ਸਿੱਖਾਂ ਨਾਲ ਆਹਡਾ ਲਾਉਣੋਂ ਤੂੰ ਵੀ ਨਹੀਂ ਹਟਦਾ, ਤੇ ਸੋਢੀ ਵੀ ਤੇਰੇ 'ਤੇ ਲੱਗਦਾ।' ਕੁਲਤਾਰਾ ਮਹਾਂਪੁਰਖ ਮੂੜ੍ਹੇ ਤੋਂ ਉੱਠ ਕੇ ਤੁਰਨ ਲੱਗਾ ਤਾਂ ਪੱਲੀ ਵਾਲੇ ਜੱਟ ਨੇ ਕਿਹਾ, ''ਮਹਾਂਪੁਰਸ਼ੋ, ਕਿਧਰ ਨੂੰ?''

''ਭਾਈ, ਘਰ ਨੂੰ ਚੱਲਦੇ ਹਾਂ।''

ਦੂਜੇ ਜੱਟ ਨੇ ਕਿਹਾ, ''ਮਹਾਂਪੁਰਸ਼ੋ, ਸਿੰਘਾਂ ਦੇ ਦਰਸ਼ਨ ਕਰੀ ਜਾਵੇ। ਸੋਢੀ ਵੀ ਤੁਹਾਨੂੰ ਦਰਸ਼ਨ ਦੇਣ ਆਇਆ ਹੈ।''

ਕੁਝ ਦੂਰੀ 'ਤੇ ਸੁਰਿੰਦਰ ਸਿੰਘ ਸੋਢੀ ਮੋਟਰਸਾਈਕਲ ਲੈ ਕੇ ਖੜਾ ਸੀ। ਜੱਟਾਂ ਨੇ ਪੱਲੀ ਵਿਚੋਂ ਸਟੇਨਾਂ ਬਾਹਰ ਕੱਢ ਲਈਆਂ। ਇਹ ਵੇਖ ਕੇ ਕੁਲਤਾਰੇ ਦੇ ਹੱਥ ਵਿਚੋਂ ਪੱਖੀ ਡਿੱਗ ਪਈ। ਉਹ ਭੱਜ ਕੇ ਦੁਕਾਨ ਅੰਦਰ ਵੜਨਾ ਚਾਹੁੰਦਾ ਸੀ ਪਰ ਪੋਡੂ ਜਿਹੇ ਜੱਟ ਗੱਭਰੂ ਦੀ ਸਟੇਨਗੰਨ ਦੀ ਨਾਲੀ ਵਿਚੋਂ ਕਾੜ-ਕਾੜ ਕਰਦੀਆਂ ਗੋਲੀਆਂ ਦੀ ਲਾਟ ਨਿਕਲੀ। ਸਟੇਨਗੰਨ ਦੀਆਂ ਗੋਲੀਆਂ ਦੀ ਵਾਛੜ ਕੁਲਤਾਰੇ ਮਹਾਂਪੁਰਸ਼ ਦੀ ਪਿੱਠ 'ਤੇ ਹੋਈ ਤੇ ਉਹ ਡੀਲਕਸ-ਟੇਲਰ ਦੀ ਦੁਕਾਨ ਅੱਗੇ ਮੂੰਹ ਭਾਰ ਡਿੱਗ ਪਿਆ। ਲਹੂ ਦੇ ਫੁਹਾਰੇ ਛੁੱਟ ਪਏ। ਦੋਵੇਂ ਸਿੰਘ ਹਵਾ ਵਿਚ ਗੋਲੀਆਂ ਚਲਾਉਂਦੇ ਹੋਏ ਪੈਦਲ ਹੀ ਮੋਟਰਸਾਈਕਲ ਕੋਲ ਪਹੁੰਚ ਕੇ ਸਟਾਰਟ ਮੋਟਰਸਾਈਕਲ 'ਤੇ ਸਵਾਰ ਹੋ ਕੇ ਫ਼ਰਾਰ ਹੋ ਗਏ।

ਦਿਨੇ ਬਜ਼ਾਰ ਵਿਚ ਗੋਲੀਆਂ ਚੱਲਣ ਦੀ ਆਵਾਜ਼ ਸੁਣ ਕੇ ਡਰ ਨਾਲ ਦੁਕਾਨਦਾਰਾਂ ਨੇ ਦੁਕਾਨਾਂ ਦੇ ਸ਼ਟਰ ਸੁੱਟ ਲਏ। ਬਜ਼ਾਰ ਖ਼ਾਲੀ ਹੋ ਗਿਆ। ਸੁਰਿੰਦਰ ਸਿੰਘ ਸੋਢੀ ਬੁਲੇਟ ਮੋਟਰਸਾਈਕਲ ਦੇ ਮਗਰ ਸਾਥੀਆਂ ਨੂੰ ਬਿਠਾ ਕੇ ਕੋਟਲੀ ਬਾਵਾ ਦਾਸ ਵੱਲ ਦੀ ਹੋ ਕੇ ਭੋਗਪੁਰ, ਨਡਾਲਾ, ਢਿੱਲਵਾਂ ਵਿਚ ਦੀ ਅੰਮ੍ਰਿਤਸਰ ਨੂੰ ਨਿਕਲ ਗਿਆ।

ਬੁੱਲੋਵਾਲ ਪੁਲਿਸ ਚੌਕੀ ਇੰਚਾਰਜ ਏ.ਐਸ.ਆਈ. ਤਰਲੋਚਨ ਸਿੰਘ ਨੇ ਐਨਫੀਲਡ ਮੋਟਰਸਾਈਕਲ 'ਤੇ ਦੋ ਸਿਪਾਹੀਆਂ ਨਾਲ ਸੁਰਿੰਦਰ ਸਿੰਘ ਸੋਢੀ ਦਾ ਪਿੱਛਾ ਕੀਤਾ, ਪਰ ਸੋਢੀ ਦੇ ਬੁਲੇਟ ਮੋਟਰਸਾਈਕਲ ਨੇ ਪੁਲਿਸ ਵਾਲਿਆਂ ਨੂੰ ਡਾਹ ਨਾ ਦਿੱਤੀ ਤੇ ਫ਼ਰਾਰ ਹੋਣ ਵਿਚ ਕਾਮਯਾਬ ਹੋ ਗਏ।

ਰੇਡੀਓ ਤੋਂ ਰਾਤ ਦੀਆਂ ਖ਼ਬਰਾਂ ਵਿਚ ਮੁੱਖ ਖ਼ਬਰ ਸੀ-ਪੰਜਾਬ ਅੰਦਰ



ਹੁਸ਼ਿਆਰਪੁਰ ਦੇ ਨਿਰੰਕਾਰੀ ਮੰਡਲ ਦੇ ਜ਼ਿਲ੍ਹਾ ਮੁਖੀ ਕੁਲਤਾਰ ਮਹਾਂਪੁਰਸ਼ ਦੀ ਬੁੱਲੋਵਾਲ ਵਿਚ ਗੋਲੀਆਂ ਮਾਰ ਕੇ ਹੱਤਿਆ ਕਰ ਦਿੱਤੀ ਗਈ। ਪੁਲਿਸ ਨੇ ਅੱਤਵਾਦੀਆਂ ਦਾ ਪਿੱਛਾ ਕੀਤਾ ਪਰ ਉਹ ਮੋਟਰਸਾਈਕਲ 'ਤੇ ਭੱਜਣ ਵਿਚ ਕਾਮਯਾਬ ਹੋ ਗਏ। ਅਗਲੇ ਦਿਨ ਦੀਆਂ ਅਖ਼ਬਾਰਾਂ ਵਿਚ ਵੀ ਬੁੱਲੋਵਾਲ ਦੀ ਘਟਨਾ ਮੁੱਖ ਤੌਰ 'ਤੇ ਛਪੀ ਸੀ।

## ਕਾਂਡ 18

### ਜਦੋਂ ਭਾਜੀ ਕਿਸੇ ਵੱਲ ਘੱਲੀਏ
### ਫਿਰ ਉਸ ਦਾ ਨਿਉਂਦਾ ਝੱਲੀਏ।

ਜੁਝਾਰੂ ਖ਼ਾਲਸੇ ਨੇ ਸਿੱਖੀ ਵਿਰੋਧੀ ਦੁਸ਼ਮਣਾਂ ਨੂੰ ਚੁਣ ਚੁਣ ਕੇ ਫੁੰਡਣਾ ਸ਼ੁਰੂ ਕਰ ਦਿੱਤਾ। ਸਿੰਘਾਂ ਨੇ ਦਿਨਾਂ ਵਿਚ ਹੀ ਵੱਡੇ ਵੱਡੇ ਖੱਬੀਖ਼ਾਨ ਨਰਕਧਾਰੀਏ ਤੇ ਜ਼ਾਲਮ ਪੁਲਿਸ ਅਫ਼ਸਰਾਂ ਨੂੰ ਨਰਕਧਾਮ ਦੀ ਗੱਡੀ ਚੜ੍ਹਾ ਦਿੱਤਾ। ਹਿੰਦ ਸਮਾਚਾਰ ਸਮੂੰਹ ਦਾ ਲਾਲਾ ਜਗਤ ਨਰਾਇਣ ਆਪਣੇ ਸੰਪਾਦਕੀ ਲੇਖਾਂ ਵਿਚ ਭਿੰਡਰਾਂਵਾਲਾ ਅੱਤਵਾਦੀ, ਸਿੱਖ ਅੱਤਵਾਦੀ, ਸਿੱਖ ਗ਼ੱਦਾਰ ਦੀ ਰੱਟ ਲਾ ਰਿਹਾ ਸੀ ਤੇ ਰੌਲਾ ਪਾ ਰਿਹਾ ਸੀ। ਸਿੱਖ ਜੁਝਾਰੂ ਐਕਸ਼ਨ ਤੋਂ ਬਾਅਦ ਕਾਬੂ ਨਹੀਂ ਸੀ ਆ ਰਹੇ। ਪੰਜਾਬ ਪੁਲਿਸ ਦੇ ਕੁਝ ਬੁੱਚੜ ਅਫ਼ਸਰਾਂ ਨੂੰ ਆਪਣੇ ਮੋਢਿਆਂ ਦੇ ਸਟਾਰ ਵਧਾਉਣ ਦਾ ਮੌਕਾ ਮਿਲਿਆ ਸੀ, ਉਹ ਇਸ ਨੂੰ ਅਜਾਈਂ ਗਵਾਉਣਾ ਨਹੀਂ ਸਨ ਚਾਹੁੰਦੇ। ਗੁਰਬਚਨ ਸਿੰਘ ਡੀ.ਐਸ.ਪੀ. ਪੰਜਾਬ ਪੁਲਿਸ ਨੇ ਸੰਤ ਜਰਨੈਲ ਸਿੰਘ ਜੀ ਖ਼ਾਲਸਾ ਭਿੰਡਰਾਂਵਾਲਿਆਂ ਦੇ ਮਿੱਤਰ ਭਾਈ ਕੁਲਵੰਤ ਸਿੰਘ ਨਾਗੋਕੇ ਨੂੰ ਗ੍ਰਿਫ਼ਤਾਰ ਕਰ ਲਿਆ ਤੇ ਭਾਈ ਬਲਵਿੰਦਰ ਸਿੰਘ ਖੋਜਕੀਪੁਰ ਦੇ ਘਰ ਵੀ ਛਾਪਾ ਮਾਰਿਆ, ਪਰ ਉਹ ਘਰ ਨਾ ਮਿਲਣ 'ਤੇ ਗ੍ਰਿਫ਼ਤਾਰੀ ਤੋਂ ਬਚ ਗਿਆ। ਪੰਜਾਬ ਪੁਲਿਸ ਦੇ ਐਸ.ਐਸ.ਪੀ. ਡਾਂਗ, ਸੁਰਜੀਤ ਸਿੰਘ, ਡੀ.ਐਸ.ਪੀ. ਗੁਰਬਚਨ ਸਿੰਘ, ਹੌਲਦਾਰ ਮੱਖਣ ਸਿੰਘ, ਸਿਪਾਹੀ ਬੂੜ ਸਿੰਘ ਤੇ ਕਿਹਰ ਸਿੰਘ ਨੇ ਭਾਈ ਕੁਲਵੰਤ ਸਿੰਘ ਨਾਗੋਕੇ ਉਪਰ ਅਣਮਨੁੱਖੀ ਤਸ਼ੱਦਦ ਕੀਤਾ। ਉਸ ਦਾ ਅੰਗ ਅੰਗ ਤੋੜ ਦਿੱਤਾ, ਲੋਹੇ ਦੇ ਸਰੀਏ ਗਰਮ ਕਰ ਕੇ ਪੇਟ ਵਿਚ ਦੀ ਲੰਘਾਏ, ਮੱਥੇ ਦੀ ਖੋਪਰੀ ਗਰਮ ਸਰੀਏ ਨਾਲ ਸਾੜ ਦਿੱਤੀ।

ਪੁਲਿਸ ਦਾ ਡੀ.ਐਸ.ਪੀ. ਗੁਰਬਚਨ ਗਿਆਨੀ, ਭਾਈ ਕੁਲਵੰਤ ਸਿੰਘ ਨਾਗੋਕੇ ਨੂੰ ਤਸੀਹੇ ਦੇ ਕੇ ਇਹ ਕਹਿਣ ਲਈ ਕਹਿੰਦਾ ਸੀ ਕਿ ਤੂੰ ਇਹ ਇਕਬਾਲ ਕਰ ਕਿ ਮੈਨੂੰ ਤੇ ਬਲਵਿੰਦਰ ਸਿੰਘ ਖੋਜਕੀਪੁਰ ਨੂੰ ਅਸਲਾ ਸੰਤ ਜਰਨੈਲ ਸਿੰਘ ਭਿੰਡਰਾਂਵਾਲੇ ਨੇ ਦਿੱਤਾ ਹੈ। ਸਾਨੂੰ ਵੱਖ ਵੱਖ ਥਾਵਾਂ 'ਤੇ ਅੱਤਵਾਦੀ ਕਾਰਵਾਈਆਂ ਕਰਨ ਲਈ ਸੰਤ ਭਿੰਡਰਾਂਵਾਲਾ ਹੀ ਭੇਜਦਾ ਰਿਹਾ ਹੈ, ਤਾਂ ਹੀ ਤੇਰਾ ਬਚਾਅ ਹੋ ਸਕਦਾ ਹੈ। ਪਰ ਸਿਰੜੀ ਸਿਦਕਵਾਨ ਸੂਰਮੇ ਭਾਈ ਕੁਲਵੰਤ ਸਿੰਘ ਨਾਗੋਕੇ ਨੇ ਜ਼ੁਲਮ ਦੀ ਇੰਤਹਾ ਕਰ ਰਹੇ ਅਫ਼ਸਰਾਂ ਨੂੰ ਇਕੋ ਹੀ ਜਵਾਬ ਦਿੱਤਾ ਕਿ ਜੇ ਮੈਂ ਜਿਊਂਦਾ ਰਿਹਾ ਤਾਂ ਤੁਹਾਡੇ ਤੋਂ ਹਿਸਾਬ ਜ਼ਰੂਰ ਲਵਾਂਗਾ। ਮੈਂ ਤੁਹਾਡੀ ਈਨ ਨਹੀਂ ਮੰਨਾਂਗਾ, ਜਾਨ ਦੇ ਦੇਵਾਂਗਾ।

ਭਾਈ ਕੁਲਵੰਤ ਸਿੰਘ ਨਾਗੋਕੇ ਦੇ ਸਿਦਕ ਅੱਗੇ ਪੁਲਿਸ ਦੀ ਦਰਿੰਦਗੀ ਦੇ ਸਾਰੇ ਹਥਿਆਰ ਫੇਲ੍ਹ ਹੋ ਗਏ। ਉਸ ਨੂੰ ਮੁਰਦਾ ਹਾਲਤ ਵਿਚ ਅੰਮ੍ਰਿਤਸਰ ਦੇ ਨੇੜੇ ਪਿੰਡ ਵੱਲਾ ਦੇ ਖੇਤਾਂ ਵਿਚ ਲਿਜਾ ਕੇ ਗੋਲੀਆਂ ਮਾਰ ਕੇ ਸ਼ਹੀਦ ਕਰ ਦਿੱਤਾ ਤੇ ਪੁਲਿਸ ਡੀ.ਐਸ.ਪੀ. ਗੁਰਬਚਨ ਸਿੰਘ ਨੇ ਭਾਈ ਕੁਲਵੰਤ ਸਿੰਘ ਨਾਗੋਕੇ ਨੂੰ ਪੁਲਿਸ ਨਾਲ ਜ਼ਬਰਦਸਤ ਮੁਕਾਬਲੇ ਵਿਚ ਖ਼ਤਰਨਾਕ ਅੱਤਵਾਦੀ, ਬਹੁਤ ਸਾਰੇ ਨਿਰੰਕਾਰੀਆਂ ਦੇ ਕਤਲਾਂ ਦੇ ਦੋਸ਼ੀ ਦਾ ਮਾਰੇ ਜਾਣਾ ਐਲਾਨ ਕਰਦਿਆਂ ਪੰਜਾਬ ਪੁਲਿਸ ਦੀ ਸਫ਼ਲਤਾ ਅਤੇ ਆਪਣੀ ਬਹਾਦਰੀ ਦੀਆਂ ਖ਼ਬਰਾਂ ਅਖ਼ਬਾਰਾਂ ਵਿਚ ਛਪਾ ਦਿੱਤੀਆਂ।

ਪੰਜਾਬ ਪੁਲਿਸ ਦੇ ਗੁਰਬਚਨ ਸਿੰਘ ਨੇ ਭਾਈ ਕੁਲਵੰਤ ਸਿੰਘ ਨਾਗੋਕੇ ਨੂੰ ਮਾਰ ਕੇ ਸਿੱਖ ਨੌਜਵਾਨਾਂ ਨਾਲ ਝੂਠੇ ਮੁਕਾਬਲਿਆਂ ਦੀ ਸ਼ੁਰੂਆਤ ਕੀਤੀ। ਭਾਈ ਕੁਲਵੰਤ ਸਿੰਘ ਨਾਗੋਕੇ ਦੀ ਸ਼ਹੀਦ ਦੇਹ ਦਾ ਸਸਕਾਰ ਸੰਤ ਜਰਨੈਲ ਸਿੰਘ ਜੀ ਖ਼ਾਲਸਾ ਭਿੰਡਰਾਂਵਾਲਿਆਂ ਨੇ ਆਪਣੇ ਹੱਥੀਂ ਇਸ਼ਨਾਨ ਕਰਾ ਕੇ ਕੀਤਾ ਤੇ ਅਕਸਰ ਹੀ ਸੰਤ ਜਰਨੈਲ ਸਿੰਘ ਜੀ ਖ਼ਾਲਸਾ ਭਿੰਡਰਾਂਵਾਲੇ, ਭਾਈ ਕੁਲਵੰਤ ਸਿੰਘ ਨਾਗੋਕੇ ਦੀ ਸ਼ਹੀਦੀ ਦਾ ਬਦਲਾ ਲੈਣ ਦੀ ਗੱਲ ਕਰਿਆ ਕਰਦੇ ਸਨ।

ਪੰਜਾਬ ਦੀਆਂ ਹੱਕੀ ਮੰਗਾਂ ਦੀ ਪ੍ਰਾਪਤੀ ਲਈ ਆਰੰਭੇ ਗਏ ਧਰਮ ਯੁੱਧ ਮੋਰਚੇ ਦੌਰਾਨ ਸਿੱਖ ਸੰਘਰਸ਼ ਦਾ ਦੁਨੀਆਂ ਭਰ ਦੇ ਸਾਹਮਣੇ ਪੱਖ ਪੇਸ਼ ਕਰਨ ਲਈ ਅਣਖੀ ਯੋਧੇ ਭਾਈ ਮਨਜੀਤ ਸਿੰਘ ਉਰਫ਼ ਭਾਈ ਮੁਸੀਬਤ ਸਿੰਘ ਭਾਰਤੀ ਹਵਾਈ ਜਹਾਜ਼ ਅਗਵਾ ਕਰ ਕੇ ਪਾਕਿਸਤਾਨ ਲੈ ਗਿਆ। ਪਾਕਿਸਤਾਨ ਸਰਕਾਰ ਨੇ ਲਾਹੌਰ ਹਵਾਈ ਅੱਡੇ 'ਤੇ ਅਗਵਾ ਹਵਾਈ ਜਹਾਜ਼ ਨੂੰ ਉਤਰਨ ਨਾ ਦਿੱਤਾ। ਇਹ ਜ਼ਿਕਰਯੋਗ ਹੈ ਕਿ ਭਾਈ ਮੁਸੀਬਤ ਸਿੰਘ ਨੇ ਨਾ ਹੀ ਹਵਾਈ ਜਹਾਜ਼ ਨੂੰ ਤੇ ਨਾ ਹੀ ਕਿਸੇ ਮੁਸਾਫ਼ਰ ਨੂੰ ਨੁਕਸਾਨ ਪਹੁੰਚਾਇਆ ਤੇ ਵਾਪਸ ਰਾਜਾਸਾਂਸੀ ਹਵਾਈ ਅੱਡੇ 'ਤੇ ਉਤਾਰ ਲਿਆ। ਪੰਜਾਬ ਪੁਲਿਸ ਅੰਮ੍ਰਿਤਸਰ ਦੇ ਡੀ.ਐਸ.ਪੀ.



ਗੁਰਬਚਨ ਸਿੰਘ ਨੇ ਗ੍ਰਿਫ਼ਤਾਰ ਕਰਨ ਦੇ ਬਾਵਜੂਦ ਭਾਈ ਮੁਸੀਬਤ ਸਿੰਘ ਨੂੰ ਹਵਾਈ ਅੱਡੇ ਉਪਰ ਹੀ ਗੋਲੀਆਂ ਮਾਰ ਕੇ ਸ਼ਹੀਦ ਕਰ ਦਿੱਤਾ।

ਇਸ ਜ਼ਾਲਮ ਪੁਲਿਸ ਅਫ਼ਸਰ ਗੁਰਬਚਨ ਸਿੰਘ ਨੇ ਅਣਖੀ ਸਿੰਘਾਂ ਨੂੰ ਤਸੀਹੇ ਦੇ ਕੇ ਖ਼ਤਮ ਕਰਨ ਦੀ ਅੱਤ ਚੁੱਕੀ ਹੋਈ ਸੀ ਤੇ ਖ਼ਾਲਸਾ ਪੰਥ ਦੇ ਸਿਰ ਇਸ ਦਾ ਕਰਜ਼ਾ ਚੜ੍ਹਿਆ ਹੋਇਆ ਸੀ। ਸੰਤ ਜਰਨੈਲ ਸਿੰਘ ਜੀ ਖ਼ਾਲਸਾ ਭਿੰਡਰਾਂਵਾਲੇ ਇਸ ਬੁੱਚੜ ਅਫ਼ਸਰ ਦਾ ਸਿੱਖ ਸੰਗਤ ਵਿਚ ਸਫ਼ਾਇਆ ਕਰਨ ਦਾ ਐਲਾਨ ਕਰ ਚੁੱਕੇ ਸਨ। ਸੰਤ ਜੀ ਦੇ ਬਚਨਾਂ ਨੂੰ ਸਰ-ਅੰਜ਼ਾਮ ਦੇਣ ਲਈ ਮੋਟਰਸਾਈਕਲ ਵਾਲੇ ਸਿੰਘ ਨੇ ਸ਼ਿਕਾਰ ਦਾ ਪਿੱਛਾ ਕਰਨਾ ਸ਼ੁਰੂ ਕਰ ਦਿੱਤਾ ਸੀ। ਗੁਰਬਚਨੇ ਡੀ.ਐਸ.ਪੀ. ਦੇ ਨਾਲ ਮੱਖਣ ਹੌਲਦਾਰ ਦੀ ਵੀ ਸਿੰਘ ਭਾਲ ਕਰ ਰਹੇ ਸਨ ਤੇ ਇਹ ਦੋਵੇਂ ਸਿੰਘਾਂ ਦੇ ਕਾਤਲ ਅੰਮ੍ਰਿਤਸਰ ਵਿਚ ਹੀ ਸਨ।

ਪੁਤਲੀਘਰ ਅੰਮ੍ਰਿਤਸਰ ਵਿਚ ਮੱਖਣ ਹੌਲਦਾਰ ਰਹਿ ਰਿਹਾ ਸੀ ਤੇ ਭਾਈ ਕੁਲਵੰਤ ਸਿੰਘ ਨਾਗੋਕੇ ਨੂੰ ਤਸੀਹੇ ਦੇਣ ਵਾਲੇ ਜੱਲਾਦਾਂ ਵਿਚ ਇਸ ਨੇ ਅਹਿਮ ਭੂਮਿਕਾ ਨਿਭਾਈ ਸੀ। ਅਣਖੀ ਯੋਧੇ ਭਾਈ ਸੁਰਿੰਦਰ ਸਿੰਘ ਸੋਢੀ ਤੇ ਜਨਰਲ ਲਾਭ ਸਿੰਘ ਵੀ ਕਿਰਾਏ 'ਤੇ ਮਕਾਨ ਲੈ ਕੇ ਪੁਤਲੀਘਰ ਵਿਚ ਰਹਿਣ ਲੱਗ ਪਏ ਤੇ ਰੋਟੀ ਹੋਟਲ ਤੋਂ ਖਾਣ ਲੱਗ ਪਏ। ਉਹ ਆਪਣੇ ਆਪ ਨੂੰ ਗੱਡੀਆਂ/ਟਰੱਕਾਂ ਦੇ ਡਰਾਈਵਰ ਦੱਸਦੇ ਸਨ। ਸ਼ਸਤਰ ਇਹ ਡੱਬਾਂ (ਜੱਟਾਂ ਦੀਆਂ ਚਾਦਰਾਂ ਦੀਆਂ ਡੱਬਾਂ/ਲੜਾਂ ਨੂੰ ਕਿਹਾ ਜਾਂਦਾ ਹੈ) ਵਿਚ ਹੀ ਰੱਖਦੇ ਸਨ।

26 ਸਤੰਬਰ, 1983 ਨੂੰ ਮੱਖਣ ਹੌਲਦਾਰ ਸਕੂਟਰ 'ਤੇ ਆਇਆ ਤੇ ਸਕੂਟਰ ਦਾ ਸਟੈਂਡ ਲਾ ਕੇ ਹੋਟਲ ਅੰਦਰ ਦਾਖ਼ਲ ਹੋਇਆ। ਭਾਈ ਸੁਰਿੰਦਰ ਸਿੰਘ ਸੋਢੀ ਤੇ ਜਨਰਲ ਲਾਭ ਸਿੰਘ ਹੋਟਲ 'ਚ ਰੋਟੀ ਖਾ ਕੇ ਉੱਠ ਹੀ ਰਹੇ ਸਨ, ਸਿੰਘਾਂ ਨੇ ਪਛਾਣ ਲਿਆ ਤੇ ਸੋਢੀ ਨੇ ਲਲਕਾਰਿਆ, "ਮੱਖਣਾ, ਭੱਜ ਲੈ ਜੇ ਭੱਜਿਆ ਜਾਂਦਾ ਈ ਤਾਂ। ਅਸੀਂ ਆ ਗਏ ਈ।"

ਮੱਖਣ ਹੌਲਦਾਰ ਨੇ ਹੋਟਲ ਵਿਚੋਂ ਨਿਕਲ ਕੇ ਭੱਜ ਜਾਣ ਦੀ ਕੋਸ਼ਿਸ਼ ਕੀਤੀ। ਜਨਰਲ ਲਾਭ ਸਿੰਘ ਨੇ ਰਿਵਾਲਵਰ ਦੀ ਗੋਲੀ ਚਲਾਈ ਜੋ ਮੱਖਣ ਹੌਲਦਾਰ ਦੇ ਮੋਢੇ ਵਿਚੋਂ ਦੀ ਲੰਘ ਗਈ। ਹੋਟਲ ਦੇ ਬਾਹਰ ਬਾਜ਼ਾਰ ਵਿਚ ਬਹੁਤ ਆਵਾਜਾਈ ਸੀ ਤੇ ਜਨਰਲ ਲਾਭ ਸਿੰਘ ਤੇ ਮੱਖਣ ਹੌਲਦਾਰ ਹੱਥੋਪਾਈ ਹੋ ਰਹੇ ਸਨ। ਮੱਖਣ ਹੌਲਦਾਰ ਮੋਢੇ 'ਤੇ ਗੋਲੀ ਲੱਗਣ 'ਤੇ ਵੀ ਸਿੰਘਾਂ ਨੂੰ ਗਾਲ੍ਹਾਂ ਕੱਢ ਰਿਹਾ ਸੀ। ਸੁਰਿੰਦਰ ਸਿੰਘ ਸੋਢੀ ਨੇ ਮਜ਼ਬੂਤ ਹੱਥਾਂ ਨਾਲ ਉਸ ਦੀ ਬਾਂਹ ਮਰੋੜ ਕੇ ਠੁੱਡ ਮਾਰ ਮਾਰ ਕੇ ਲਹੂ ਕੱਢ ਦਿੱਤਾ। ਮੋਢੇ 'ਤੇ ਵੱਜੀ

ਗੋਲੀ ਨਾਲ ਉਸ ਦੀ ਖਾਕੀ ਵਰਦੀ ਖ਼ੂਨ ਨਾਲ ਰੰਗੀ ਗਈ ਸੀ। ਬਾਜ਼ਾਰ ਵਿਚ ਲੋਕ ਵੇਖ ਰਹੇ ਸਨ ਕਿ ਦੋ ਪੇਂਡੂ ਜਿਹੇ ਜੱਟਾਂ ਨੇ ਪੁਲਿਸ ਦਾ ਹੌਲਦਾਰ ਢਾਹ ਲਿਆ ਸੀ। ਜਨਰਲ ਲਾਭ ਸਿੰਘ ਨੇ ਰਿਵਾਲਵਰ ਨਾਲ ਕੁਝ ਗੋਲੀਆਂ ਮੱਖਣ ਦੇ ਮੂੰਹ ਵਿਚ ਮਾਰੀਆਂ ਤੇ ਕੁਝ ਛਾਤੀ ਵਿਚ। ਉਹ ਭਰੇ ਬਜ਼ਾਰ ਵਿਚ ਪੱਕੀ ਸੜਕ 'ਤੇ ਮੂੰਹ ਭਾਰ ਡਿੱਗ ਪਿਆ ਤੇ ਤੜਪ-ਤੜਪ ਕੇ ਉਸ ਦੀ ਉਥੇ ਹੀ ਮੌਤ ਹੋ ਗਈ। ਕਿਸੇ ਨੇ ਵੀ ਉਸ ਨੂੰ ਹਸਪਤਾਲ ਪਹੁੰਚਾਉਣ ਦੀ ਹਿੰਮਤ ਨਾ ਕੀਤੀ। ਸੁਰਿੰਦਰ ਸਿੰਘ ਸੋਢੀ ਤੇ ਜਨਰਲ ਲਾਭ ਸਿੰਘ, ਕੁਲਵੰਤ ਸਿੰਘ ਨਾਗੋਕੇ ਦੀ ਸ਼ਹੀਦੀ ਦਾ ਬਦਲਾ ਲੈ ਕੇ, ਰਾਹਗੀਰ ਤੋਂ ਮੋਟਰਸਾਈਕਲ ਖੋਹ ਕੇ ਭੱਜ ਜਾਣ ਵਿਚ ਕਾਮਯਾਬ ਹੋ ਗਏ। ਹੋਟਲ ਦਾ ਮਾਲਕ ਲਾਲਾ ਮੱਥੇ 'ਤੇ ਤਿਲਕ ਲਾਈ ਸਿਰ 'ਤੇ ਬੋਦੀ ਛੱਡੀ, ਤੇੜ ਚਿੱਟੇ ਰੰਗ ਦੀ ਲਾਲਧਾਰੀ ਵਾਲੀ ਧੋਤੀ ਬੰਨ੍ਹੀ ਹੋਟਲ ਦੇ ਸਾਹਮਣੇ ਕਤਲ ਹੋ ਜਾਣ ਦੇ ਡਰ ਨਾਲ ਕੰਬਦਾ ਹੋਇਆ ਖੜਾ ਹਰੇ ਰਾਮ ਹਰੇ ਰਾਮ ਕਹਿੰਦਾ ਹੋਇਆ ਧੋਤੀ 'ਚ ਹੀ ਚੁਰਲ-ਚੁਰਲ ਮੂਤੀ ਜਾ ਰਿਹਾ ਸੀ।

27 ਸਤੰਬਰ, 1983 ਦੀਆਂ ਅਖ਼ਬਾਰਾਂ ਵਿਚ ਮੱਖਣ ਹੌਲਦਾਰ ਦੀ ਮਰੇ ਦੀ ਤਸਵੀਰ ਦੇ ਨਾਲ ਮੁੱਖ ਖ਼ਬਰ ਸੀ-''ਪੁਤਲੀਘਰ ਅੰਮ੍ਰਿਤਸਰ 'ਚ ਦੋ ਦਹਿਸ਼ਤਪਸੰਦਾਂ ਨੇ ਪੰਜਾਬ ਪੁਲਿਸ ਦੇ ਹੌਲਦਾਰ ਮੱਖਣ ਸਿੰਘ ਦੀ ਹੋਟਲ ਦੇ ਬਾਹਰ ਗੋਲੀਆਂ ਮਾਰ ਕੇ ਹੱਤਿਆ ਕਰ ਦਿੱਤੀ। ਹੌਲਦਾਰ ਲੰਬੇ ਸਮੇਂ ਤੋਂ ਅੱਤਵਾਦੀਆਂ ਦੀ ਹਿੱਟ-ਲਿਸਟ 'ਤੇ ਸੀ। ਦਹਿਸ਼ਤਪਸੰਦ ਭੱਜ ਜਾਣ ਵਿਚ ਕਾਮਯਾਬ ਹੋ ਗਏ। ਉਹਨਾਂ ਦੇ ਲੁਕਣ ਵਾਲੇ ਟਿਕਾਣਿਆਂ 'ਤੇ ਪੁਲਿਸ ਛਾਪੇ ਮਾਰ ਰਹੀ ਹੈ।''

## ਕਾਂਡ 19

### ਆਖ਼ਰ ਪਛਤਾਉਂਦੇ ਨੇ ਜਿਹੜੇ ਨਹੀਂ ਬਦੀਆਂ ਤੋਂ ਡਰਦੇ

ਹਾਈਜੈਕਰ ਭਾਈ ਮੁਸੀਬਤ ਸਿੰਘ, ਭਾਈ ਕੁਲਵੰਤ ਸਿੰਘ ਨਾਗੋਕੇ ਤੇ ਹੋਰ ਬਹੁਤ ਸਾਰੇ ਅਣਖੀ ਸਿੰਘਾਂ ਨੂੰ ਕੋਹ ਕੋਹ ਕੇ ਮਾਰਨ ਤੋਂ ਬਾਅਦ ਬੂਠੇ



ਮੁਕਾਬਲਿਆਂ 'ਚ ਸ਼ਹੀਦ ਕਰਨ ਵਾਲਾ ਬੁੱਚੜ ਪੁਲਿਸ ਅਫ਼ਸਰ ਅਖੌਤੀ 'ਗਿਆਨੀ' ਗੁਰਬਚਨ ਸਿੰਘ ਨੂੰ ਸਰਕਾਰ ਨੇ ਡੀ.ਐਸ.ਪੀ. ਦੇ ਅਹੁਦੇ ਤੋਂ ਭਾਵੇਂ ਰਿਟਾਇਰ ਕਰ ਦਿੱਤਾ ਸੀ ਪਰ ਸਿੰਘਾਂ ਦਾ ਕਾਤਲ ਹੋਣ ਕਰਕੇ ਸੁਰੱਖਿਆ ਪੁਲਿਸ ਦੇ ਜਵਾਨ ਉਸ ਦੀ ਹਿਫ਼ਾਜ਼ਤ ਲਈ ਬਾਡੀਗਾਰਡ ਦਿੱਤੇ ਹੋਏ ਸਨ।

29 ਅਕਤੂਬਰ, 1983 ਨੂੰ ਭਾਈ ਸੁਰਿੰਦਰ ਸਿੰਘ ਸੋਢੀ, ਜਨਰਲ ਲਾਭ ਸਿੰਘ ਤੇ ਭਾਈ ਮੱਖਣ ਸਿੰਘ ਮਜੀਠਾ ਰੋਡ 'ਤੇ ਮੋਟਰਸਾਈਕਲ ਉੱਤੇ ਚਾਹ ਵਾਲੀ ਦੁਕਾਨ 'ਤੇ ਪਹੁੰਚੇ। ਚਾਹ ਪੀਤੀ, ਸਿਵਲ ਕੱਪੜੇ ਲਾਹ ਕੇ ਪੁਲਿਸ ਵਰਦੀਆਂ ਪਾਈਆਂ। ਮਜੀਠਾ ਰੋਡ 'ਤੇ ਗੁਰਬਚਨ ਸਿੰਘ ਡੀ.ਐਸ.ਪੀ. (ਸਾਬਕਾ) ਦੇ ਪੁੱਤਰ ਦੀ ਦੁਕਾਨ ਸੀ। ਗੁਰਬਚਨ ਸਿੰਘ ਗੰਨਮੈਨਾਂ ਸਮੇਤ ਦੁਕਾਨ 'ਤੇ ਬੈਠਾ ਸੀ। ਸਿੰਘਾਂ ਨੇ ਡੀ.ਐਸ.ਪੀ. ਉੱਤੇ ਹਮਲਾ ਬੋਲ ਦਿੱਤਾ। ਅੱਗੋਂ ਬਾਡੀਗਾਰਡਾਂ ਵੱਲੋਂ ਵੀ ਜਵਾਬੀ ਗੋਲੀ ਚਲਾਈ ਗਈ। ਅੱਧਾ ਘੰਟਾ ਦੋਹਾਂ ਪਾਸਿਆਂ ਤੋਂ ਗੋਲੀ ਚੱਲਦੀ ਰਹੀ। ਇਸ ਗੋਲੀਬਾਰੀ ਵਿਚ ਗੁਰਬਚਨ ਸਿੰਘ ਦੁਕਾਨ ਅੰਦਰ ਧਰਤੀ 'ਤੇ ਲੇਟ ਗਿਆ ਤੇ ਬਚ ਗਿਆ। ਦੁਕਾਨ 'ਤੇ ਇਕ ਸੇਲਜ਼ਮੈਨ, ਪੰਜਾਬ ਪੁਲਿਸ ਦੇ ਇਕ ਹੌਲਦਾਰ ਤੇ ਇਕ ਸਿਪਾਹੀ ਸਮੇਤ ਤਿੰਨ ਆਦਮੀ ਮਾਰੇ ਗਏ। ਪੁਲਿਸ ਦੀ ਜਵਾਬੀ ਗੋਲੀਬਾਰੀ ਵਿਚ ਸੁਰਿੰਦਰ ਸਿੰਘ ਸੋਢੀ ਦੇ ਗੋਡੇ ਦੀ ਚੱਪਣੀ 'ਤੇ ਗੋਲੀ ਵੱਜੀ ਤੇ ਜ਼ਖ਼ਮੀ ਹੋ ਗਿਆ। ਜਨਰਲ ਲਾਭ ਸਿੰਘ ਸੁਰਿੰਦਰ ਸਿੰਘ ਸੋਢੀ ਨੂੰ ਮੋਟਰਸਾਈਕਲ ਦੇ ਪਿੱਛੇ ਬਿਠਾ ਕੇ ਬਟਾਲੇ ਨੂੰ ਨਿਕਲ ਗਿਆ। ਭਾਈ ਮੱਖਣ ਸਿੰਘ ਬੱਬਰ ਦੀਆਂ ਲੱਤਾਂ ਵਿਚ ਗੋਲੀਆਂ ਲੱਗੀਆਂ ਤੇ ਜ਼ਖ਼ਮੀ ਹੋ ਗਿਆ ਸੀ। ਨੇੜੇ ਦੀ ਪੁਲਿਸ ਚੌਂਕੀ ਤੋਂ ਪੰਜਾਬ ਪੁਲਿਸ ਮੌਕਾ-ਏ-ਵਾਰਦਾਤ 'ਤੇ ਪਹੁੰਚ ਗਈ ਸੀ, ਤਾਂ ਹੀ ਸਿੰਘਾਂ ਨੂੰ ਭੱਜਣਾ ਪਿਆ ਸੀ। ਭਾਈ ਮੱਖਣ ਸਿੰਘ ਜ਼ਖ਼ਮੀ ਹਾਲਤ ਵਿਚ ਪੈਦਲ ਹੀ ਭੱਜ ਗਿਆ ਤੇ ਭੁਲੇਖੇ ਨਾਲ ਗੁਰਬਚਨ ਸਿੰਘ ਡੀ.ਐਸ.ਪੀ. ਦੇ ਪੁੱਤਰ ਦੇ ਘਰ ਵੜ ਗਿਆ। ਡੀ.ਐਸ.ਪੀ. ਦੀ ਨੂੰਹ ਚੰਗੇ ਸੁਭਾਅ ਵਾਲੀ ਸੀ, ਉਸ ਨੇ ਜ਼ਖ਼ਮੀ ਸਿੰਘ ਨੂੰ ਵੇਖ ਕੇ ਕਿਹਾ, ''ਵੀਰ, ਘਬਰਾ ਨਾ, ਮੈਂ ਦਰਵਾਜ਼ੇ ਦੀ ਕੁੰਡੀ ਲਾ ਦਿੱਤੀ ਹੈ, ਤੂੰ ਦੂਜੇ ਦਰਵਾਜ਼ੇ ਨਿਕਲ ਜਾ।''

ਮੱਖਣ ਸਿੰਘ ਬੱਬਰ ਨੇ ਕਿਹਾ, ''ਭੈਣ, ਆਹ ਮੇਰੀ ਸਟੇਨ ਲੁਕਾ ਦੇ ਕਿਤੇ।''

ਬੀਬੀ ਨੇ ਕਿਹਾ, ''ਲਿਆ ਵੀਰਾ, ਮੈਂ ਇਸ ਫੋਟੋ ਦੇ ਪਿੱਛੇ ਲੁਕਾ ਦੇਨੀ ਆਂ।'' ਬੀਬੀ ਨੇ ਸਟੇਨ ਘਰ ਦੇ ਕਮਰੇ ਵਿਚ ਸ੍ਰੀ ਹਰਿਮੰਦਰ ਸਾਹਿਬ ਦੀ ਲੱਗੀ ਵੱਡੀ ਤਸਵੀਰ ਦੇ ਪਿੱਛੇ ਲੁਕਾ ਦਿੱਤੀ ਤੇ ਕਿਹਾ, ''ਵੀਰ, ਆਪਦੀ ਅਮਾਨਤ ਇਥੋਂ ਆ ਕੇ ਆਪੇ ਲੈ ਜਾਵੀਂ।''

ਭਾਈ ਮੋਖਣ ਸਿੰਘ ਬੱਬਰ ਉਹਨਾਂ ਦੇ ਘਰੋਂ ਸਕੂਟਰ ਲੈ ਕੇ ਪੁੱਲੀ ਗਲੀ ਰਾਹੀਂ ਸ੍ਰੀ ਹਰਿਮੰਦਰ ਸਾਹਿਬ ਨੂੰ ਨਿਕਲ ਗਿਆ। ਗੋਲੀਆਂ ਲੱਗਣ ਨਾਲ ਉਸ ਦੇ ਸਰੀਰ ਦਾ ਬਹੁਤ ਸਾਰਾ ਖੂਨ ਵਗ ਗਿਆ ਸੀ। ਉਹ ਮਸਾਂ ਹੀ ਕਿਸੇ ਤਰ੍ਹਾਂ ਰਸਤੇ ਵਿਚ ਪੁਲਿਸ ਨਾਕੇ ਹੋਣ ਕਾਰਨ ਕੰਧਾਂ ਕੋਠੇ ਟੱਪਦਾ ਹੋਇਆ ਨਾਨਕ ਨਿਵਾਸ ਵਿਚ ਜ਼ਖ਼ਮੀ ਹਾਲਤ ਵਿਚ ਪਹੁੰਚ ਸਕਿਆ।

ਜ਼ਿਕਰਯੋਗ ਹੈ ਕਿ ਭਾਈ ਸੁਖਦੇਵ ਸਿੰਘ ਬੱਬਰ ਦੇ ਟਕਸਾਲ ਨਾਲ ਮੱਤਭੇਦ ਹੋਣ ਕਰਕੇ ਸਬੰਧ ਸੁਖਾਵੇਂ ਨਹੀਂ ਸਨ। ਉਸ ਜ਼ਖ਼ਮੀ ਹੋ ਕੇ ਆਏ ਭਾਈ ਮੋਖਣ ਸਿੰਘ ਨੂੰ ਪੁੱਛਿਆ ਕਿ ਜ਼ਖ਼ਮੀ ਕਿਵੇਂ ਹੋਇਆ ਤਾਂ ਉਸ ਨੇ ਕਿਹਾ ਕਿ ਸੁੱਖਾ, ਸੋਢੀ ਤੇ ਮੈਂ.....। ਉਸ ਤੋਂ ਜ਼ਖ਼ਮੀ ਹੋਣ ਕਰਕੇ ਪੂਰੀ ਗੱਲ ਨਹੀਂ ਸੀ ਹੁੰਦੀ। ਸੁਖਦੇਵ ਸਿੰਘ ਉੱਚੀ ਉੱਚੀ ਬੋਲਣ ਲੱਗਾ, ''ਤੈਨੂੰ ਕਈ ਵਾਰੀ ਵਰਜਿਆ ਸੀ ਕਿ ਇਹਨਾਂ (ਭਿੰਡਰਾਂਵਾਲੇ ਦੇ ਜਥੇ ਨਾਲ) ਨਾਲ ਨਾ ਜਾਇਆ ਕਰ, ਅੱਜ ਤੈਨੂੰ ਇਹਨਾਂ ਨੇ ਗੋਲੀਆਂ ਮਾਰੀਆਂ।'' ਸ਼ਹੀਦ ਭਾਈ ਫ਼ੌਜਾ ਸਿੰਘ ਦੀ ਸਿੰਘਣੀ ਕਹਿ ਰਹੀ ਸੀ ਕਿ ਡਾਕਟਰ ਲਿਆਉ। ਪਰ ਉਸ ਦੀ ਕੋਈ ਨਹੀਂ ਸੁਣ ਸੀ ਰਿਹਾ। ਭਾਈ ਸਵਰਨ ਸਿੰਘ ਰੋਡੇ ਭਾਈ ਮੋਖਣ ਸਿੰਘ ਬੱਬਰ ਦੇ ਜ਼ਖ਼ਮੀ ਹਾਲਤ ਵਿਚ ਪਹੁੰਚਣ 'ਤੇ ਹੀ ਡਾਕਟਰ ਲੈਣ ਵਾਸਤੇ ਹਸਪਤਾਲ ਨੂੰ ਚਲਾ ਗਿਆ ਸੀ। ਉਹ ਛੇਤੀ ਹੀ ਡਾਕਟਰਾਂ ਦੀ ਪੂਰੀ ਟੀਮ ਤੇ ਐਂਬੂਲੈਂਸ ਲੈ ਕੇ ਪਹੁੰਚ ਗਿਆ।

ਭਾਈ ਸੁਖਦੇਵ ਸਿੰਘ ਗੁੱਸੇ ਵਿਚ ਬੋਲੀ ਜਾ ਰਿਹਾ ਸੀ। ਭਾਈ ਸਵਰਨ ਸਿੰਘ ਨੇ ਕਿਹਾ, ''ਸੁਖਦੇਵ ਸਿੰਘ, ਇਹ ਸਮਾਂ ਬੋਲਣ ਦਾ ਨਹੀਂ। ਸੋਢੀ ਨੇ ਟੈਲੀਫ਼ੋਨ ਕੀਤਾ ਕਿ ਅਸੀਂ ਨਿਕਲ ਗਏ ਆਂ, ਲਾਭ ਸਿੰਘ ਤੇ ਸੋਢੀ। ਸੋਢੀ ਦੇ ਵੀ ਲੱਤ ਵਿਚ ਗੋਲੀ ਲੱਗੀ ਆ, ਉਹ ਕਹਿੰਦਾ ਠੀਕ ਆਂ, ਘਬਰਾਉਣ ਵਾਲੀ ਗੱਲ ਨਹੀਂ। ਭਾਈ ਮੋਖਣ ਸਿੰਘ ਬੱਬਰ ਗੁਰਬਚਨ ਸਿੰਘ ਡੀ.ਐਸ.ਪੀ. 'ਤੇ ਹਮਲਾ ਕਰਨ ਸਮੇਂ ਜ਼ਖ਼ਮੀ ਹੋ ਗਿਆ ਸੀ, ਸ਼ਹੀਦ ਹੋ ਗਿਆ ਜਾਂ ਫੜਿਆ ਗਿਆ, ਪਤਾ ਕਰੋ।''

ਭਾਈ ਸਵਰਨ ਸਿੰਘ ਦੇ ਸਮਝਾਉਣ 'ਤੇ ਭਾਈ ਸੁਖਦੇਵ ਸਿੰਘ ਨੇ ਕਿਹਾ ਕਿ ਮੈਂ ਤਾਂ ਸਮਝਿਆ ਸੀ ਕਿ ਸੁਰਿੰਦਰ ਸਿੰਘ ਸੋਢੀ ਤੇ ਜਨਰਲ ਲਾਭ ਸਿੰਘ ਨੇ ਸਾਡੇ ਸਿੰਘ ਨੂੰ ਗੋਲੀਆਂ ਮਾਰੀਆਂ। ਡਾਕਟਰਾਂ ਦੀ ਟੀਮ ਨੇ ਭਾਈ ਮੋਖਣ ਸਿੰਘ ਬੱਬਰ ਦਾ ਇਲਾਜ ਸ਼ੁਰੂ ਕੀਤਾ। ਖੂਨ ਬਹੁਤ ਵਗ ਗਿਆ ਸੀ, ਹਾਲਤ ਬੇਹੋਸ਼ੀ ਦੀ ਸੀ। ਭਾਈ ਸਵਰਨ ਸਿੰਘ, ਭਾਈ ਮਨਬੀਰ ਸਿੰਘ ਚਹੇੜੂ ਤੇ ਭਾਈ ਰਸਾਲ ਸਿੰਘ ਨੇ ਆਪਣਾ ਖੂਨ ਦਿੱਤਾ। ਇਲਾਜ ਕਰਨ ਪਿੱਛੋਂ ਭਾਈ ਮੋਖਣ ਸਿੰਘ ਬੱਬਰ ਤੰਦਰੁਸਤ ਹੋ ਗਿਆ। ਅਗਲੇ ਦਿਨ ਭੇਸ ਬਦਲ ਕੇ ਭਾਈ



ਸੁਰਿੰਦਰ ਸਿੰਘ ਸੋਢੀ ਤੇ ਜਨਰਲ ਲਾਭ ਸਿੰਘ ਵੀ ਦਰਬਾਰ ਸਾਹਿਬ ਪਹੁੰਚ ਗਏ। ਉਹਨਾਂ ਭਾਈ ਮੋਖਣ ਸਿੰਘ ਬੱਬਰ ਦਾ ਨਾਨਕ ਨਿਵਾਸ ਜਾ ਕੇ ਹਾਲ ਪੁੱਛਿਆ ਤਾਂ ਭਾਈ ਸੁਖਦੇਵ ਸਿੰਘ ਬੱਬਰ ਦੀ ਗਲਤ-ਫ਼ਹਿਮੀ ਦੂਰ ਹੋਈ। ਭਾਈ ਸੁਖਦੇਵ ਸਿੰਘ ਬੱਬਰ ਛੇਤੀ ਕਾਹਲਾ ਪੈ ਜਾਂਦਾ ਸੀ। ਇਹ ਗੱਲ ਉਸ 'ਤੇ ਪੂਰੀ ਤਰ੍ਹਾਂ ਢੁਕਦੀ ਸੀ :

**ਸੁਖਦੇਵ ਸਿੰਘ ਬੱਬਰ ਸੂਰਮਾ ਬੜਾ ਹੈ ਸੀ**
**ਪਰ ਨੀਤੀ ਇਤਨੀ ਵਿਦਵਾਨ ਨਹੀਂ ਸੀ।**

ਨੇੜੇ ਦੀ ਪੁਲਿਸ ਚੌਕੀ ਤੋਂ ਆਈ ਪੁਲਿਸ ਨੇ ਦੁਕਾਨ ਵਿਚ ਲੰਮੇ ਪਏ ਸਾਬਕਾ ਡੀ.ਐਸ.ਪੀ. ਗੁਰਬਚਨ ਸਿੰਘ ਨੂੰ ਆਪਣੀ ਹਿਫ਼ਾਜ਼ਤ ਵਿਚ ਲੈ ਕੇ ਉਸ ਦੇ ਪੁੱਤਰ ਦੇ ਘਰ ਪਹੁੰਚਾਇਆ ਤਾਂ ਘਰ ਦੇ ਫ਼ਰਸ਼ 'ਤੇ ਖੂਨ ਦੇ ਦਾਗ਼ ਵੇਖ ਕੇ ਡੀ.ਐਸ.ਪੀ. ਹੋਰ ਪਰੇਸ਼ਾਨ ਹੋ ਗਿਆ ਕਿ ਅੱਤਵਾਦੀ ਮੇਰੇ ਪਰਿਵਾਰ ਨੂੰ ਵੀ ਮਾਰ ਗਏ ਹਨ। ਅੱਗੇ ਦੇਖਿਆ ਤਾਂ ਉਸ ਦੀ ਨੂੰਹ ਤੰਦਰੁਸਤ ਕੰਮ ਧੰਦੇ ਵਿਚ ਰੁੱਝੀ ਹੋਈ ਸੀ। ਉਸ ਦਾ ਸਾਹ ਵਿਚ ਸਾਹ ਆਇਆ। ਗੁਰਬਚਨ ਸਿੰਘ ਨੇ ਕਿਹਾ, ''ਬੇਟੀ ਸੁਖਦੀਪ, ਇਹ ਖ਼ੂਨ ਦੇ ਨਿਸ਼ਾਨ ਹਨ। ਇਹ ਕੀ ਮਾਮਲਾ ਹੈ?''

ਸੁਖਦੀਪ ਕੌਰ ਨੇ ਕਿਹਾ, ''ਭਾਪਾ ਜੀ, ਇਥੇ ਬਾਹਰ ਕਿਤੇ ਗੋਲੀ ਚੱਲੀ, ਇਕ ਪੁਲਿਸ ਵਾਲਾ ਜ਼ਖ਼ਮੀ ਹੋਇਆ ਆਪਣੇ ਘਰ ਆ ਵੜਿਆ ਸੀ। ਆਪਣਾ ਸਕੂਟਰ ਲੈ ਕੇ ਇਸ ਦਰਵਾਜ਼ੇ ਹਸਪਤਾਲ ਨੂੰ ਗਿਆ। ਉਹ ਕਹਿੰਦਾ ਸੀ ਕਿ ਭੈਣ ਮੇਰੀ ਮਦਦ ਕਰੋ, ਸਕੂਟਰ ਦਿਉ। ਮੈਂ ਹਸਪਤਾਲ ਪਹੁੰਚ ਜਾਵਾਂ। ਮੈਨੂੰ ਵੇਖ ਕੇ ਤਰਸ ਆ ਗਿਆ ਤੇ ਮੈਂ ਕਿਹਾ ਕਿ ਲੈ ਜਾਵੋ ਵੀਰ ਜੀ।''

ਗੁਰਬਚਨ ਸਿੰਘ ਨੇ ਨੂੰਹ ਨੂੰ ਕਿਹਾ, ''ਬੇਟੀ ਸੁਖਦੀਪ, ਉਹ ਪੁਲਿਸ ਵਾਲਾ ਨਹੀਂ, ਅੱਤਵਾਦੀ ਹੋਵੇਗਾ। ਮੇਰੇ 'ਤੇ ਆਪਣੀ ਦੁਕਾਨ 'ਤੇ ਅੱਤਵਾਦੀਆਂ ਨੇ ਕਾਤਲਾਨਾ ਹਮਲਾ ਕੀਤਾ। ਮੈਨੂੰ ਤਾਂ ਰੱਬ ਨੇ ਬਚਾ ਲਿਆ ਪਰ ਇਕ ਬਾਡੀਗਾਰਡ, ਹੌਲਦਾਰ ਤੇ ਸਿਪਾਹੀ ਅਤੇ ਇਕ ਸੇਲਜ਼ਮੈਨ ਮਾਰੇ ਗਏ। ਤੁਹਾਨੂੰ ਕਈ ਵਾਰੀ ਕਿਹਾ ਕਿ ਬੂਹਾ ਬੰਦ ਰੱਖਿਆ ਕਰੋ। ਮੈਂ ਵੀ ਐਵੇਂ ਖ਼ਾਹਮਖ਼ਾਹ ਭਿੰਡਰਾਂਵਾਲੇ ਦੇ ਡੂਮਣੇ ਮਖੀਰ ਨੂੰ ਛੇੜ ਲਿਆ। ਹੁਣ ਇਹ ਖਹਿੜਾ ਈ ਨਹੀਂ ਛੱਡਦਾ। ਪੰਜ ਅੱਤਵਾਦੀ ਮਾਰੇ ਜਾਂਦੇ ਹਨ, ਦਸ ਹੋਰ ਰਲ ਜਾਂਦੇ ਹਨ। ਕੇਂਦਰ ਸਰਕਾਰ ਵੀ ਸਿੱਖਾਂ ਦੀਆਂ ਮੰਗਾਂ ਨਹੀਂ ਮੰਨਦੀ। ਮਸਲੇ ਦਾ ਹੱਲ ਨਹੀਂ ਕਰਦੀ, ਪਹਿਲਾਂ ਸਾਡੇ ਤੋਂ ਜਾਇਜ਼ ਨਜਾਇਜ਼ ਕੰਮ ਕਰਾਉਂਦੀ ਆ ਸਰਕਾਰ, ਫੇਰ ਬੇਰ ਖਾ ਕੇ ਗਿਟਕ ਸੁੱਟਣ ਵਾਂਗ ਰਿਟਾਇਰ ਕਰ ਕੇ ਪਰਾਂ ਵਗਾਹ ਮਾਰਦੀ ਆ। ਭਿੰਡਰਾਂਵਾਲੇ ਨੇ ਸਾਰੀ ਕੌਮ ਨੂੰ (ਸਿੱਖ ਕੌਮ) ਹਥਿਆਰ ਫੜਾ

ਦਿੱਤੇ ਆ। ਸਿੱਖ ਵੀ ਭਿੰਡਰਾਂਵਾਲੇ ਦੇ ਮਗਰ ਲੱਗ ਗਏ, ਬਿਨਾਂ ਤਨਖ਼ਾਹ ਤੋਂ ਹੀ ਮਰਨ ਮਾਰਨ ਤੋਂ ਨਹੀਂ ਡਰਦੇ। ਭਿੰਡਰਾਂਵਾਲਾ ਰੋਜ਼ ਦਰਬਾਰ ਸਾਹਿਬ ਤੋਂ 'ਬਦਲਾ' 'ਬਦਲਾ' ਕਹਿ ਕੇ ਸਿੱਖਾਂ ਨੂੰ ਭੜਕਾਈ ਜਾਂਦਾ ਹੈ ਸਰਕਾਰ ਵਿਰੁੱਧ। ਸਰਕਾਰ ਭਿੰਡਰਾਂਵਾਲੇ ਦਾ ਕੋਈ ਬੰਦੋਬਸਤ ਨਹੀਂ ਕਰਦੀ। ਹੁਣ ਸਰਕਾਰ ਕੁਝ ਨਹੀਂ ਕਰ ਰਹੀ, ਇਸੇ ਤਰ੍ਹਾਂ ਰਿਹਾ ਤਾਂ ਅੱਤਵਾਦੀਆਂ ਨੇ ਸਾਨੂੰ ਤਾਂ ਮਾਰ ਹੀ ਦੇਣਾ। ਉਹ ਦਿਨ ਦੂਰ ਨਹੀਂ ਜਦੋਂ ਦਿੱਲੀ ਵਿਚ ਜਾ ਕੇ ਸਿੱਖ ਇੰਦਰਾ ਗਾਂਧੀ ਨੂੰ ਢਾਹ ਲੈਣਗੇ।''

ਗੁਰਬਚਨ ਸਿੰਘ ਪੁੱਤਰ ਦੇ ਘਰ ਸੋਫ਼ੇ 'ਤੇ ਬੈਠਾ ਕੌੜੀਆਂ ਸੱਚੀਆਂ ਕਈ ਗੱਲਾਂ ਆਪ ਹੀ ਕਰੀ ਜਾ ਰਿਹਾ ਸੀ। ਫ਼ੋਨ ਦੀ ਘੰਟੀ 'ਟਰਨ ਟਰਨ' ਕਰਕੇ ਵੱਜੀ, ਉਸ ਦੀ ਨੂੰਹ ਸੁਖਦੀਪ ਕੌਰ ਨੇ ਫ਼ੋਨ ਚੁੱਕ ਕੇ ਕੰਨ ਨੂੰ ਲਾਇਆ, ''ਹੈਲੋ, ਕੌਣ?'' ਅੱਗੋਂ ਸੁਖਦੀਪ ਕੌਰ ਦੇ ਪਤੀ ਨੇ ਪੁੱਛਿਆ, ''ਸੁਖਦੀਪ, ਮੈਂ ਲੁਧਿਆਣੇ ਤੋਂ ਬੋਲ ਰਿਹਾ ਹਾਂ। ਮਾੜੀ ਖ਼ਬਰ ਸੁਣੀ ਹੈ, ਭਾਪਾ ਜੀ ਦਾ ਕੀ ਹਾਲ ਹੈ?''

ਸੁਖਦੀਪ ਕੌਰ ਨੇ ਕਿਹਾ, ''ਭਾਪਾ ਜੀ ਠੀਕ ਹਨ, ਉਹਨਾਂ ਨਾਲ ਗੱਲ ਕਰ ਲਵੋ।'' ਸੁਖਦੀਪ ਨੇ ਸਹੁਰੇ ਨੂੰ ਆਵਾਜ਼ ਦਿੱਤੀ, ''ਭਾਪਾ ਜੀ, ਆ ਕੇ ਗੱਲ ਕਰਿਓ ਉਹਨਾਂ ਨਾਲ।''

ਗੁਰਬਚਨ ਸਿੰਘ ਨੇ ਟੈਲੀਫ਼ੋਨ ਕੰਨ ਨੂੰ ਲਾਉਂਦਿਆਂ ਕਿਹਾ, ''ਬੇਟਾ, ਮੈਂ ਠੀਕ ਹਾਂ, ਦੁਕਾਨ 'ਤੇ ਅੱਤਵਾਦੀਆਂ ਨੇ ਹਮਲਾ ਕੀਤਾ। ਦੋ ਬਾਡੀਗਾਰਡ ਤੇ ਸੇਲਜ਼ਮੈਨ ਨੂੰ ਅੱਤਵਾਦੀ ਮਾਰ ਗਏ, ਮੈਂ ਭੁੰਜੇ ਲੇਟ ਗਿਆ ਸੀ, ਬਚਾਅ ਹੋ ਗਿਆ। ਬੇਟੇ, ਸ਼ੱਕੀ ਬੰਦਿਆਂ ਤੋਂ ਸਾਵਧਾਨ ਰਹਿਣਾ। ਭਿੰਡਰਾਂਵਾਲੇ ਦੇ ਸਿੰਘ ਕਿਸੇ ਵੀ ਭੇਸ ਵਿਚ ਆਪਣਾ ਨੁਕਸਾਨ ਕਰ ਸਕਦੇ ਹਨ।''

ਟੈਲੀਫ਼ੋਨ ਦਾ ਰਸੀਵਰ ਰੱਖ ਕੇ ਗੁਰਬਚਨ ਸਿੰਘ ਸੋਫ਼ੇ 'ਤੇ ਬੈਠ ਗਿਆ ਤੇ ਆਪਣੇ ਬਚਾਅ ਬਾਰੇ ਸੋਚ ਰਿਹਾ ਸੀ। ਪੁਲਿਸ ਵਾਲੇ ਘਰ ਦੇ ਚੁਫੇਰੇ ਪਹਿਰਾ ਦੇ ਰਹੇ ਸਨ। ਭਾਈ ਮੱਖਣ ਸਿੰਘ ਬੱਬਰ ਦੀ ਸਟੇਨਗੰਨ ਉਸ ਦੇ ਸਿਰ ਦੇ ਉਪਰ ਕੰਧ ਨਾਲ ਲੱਗੀ ਸ੍ਰੀ ਹਰਿਮੰਦਰ ਸਾਹਿਬ ਦੀ ਵੱਡੀ ਤਸਵੀਰ ਦੇ ਪਿੱਛੇ ਪਈ ਸੀ, ਜਿਸ ਦਾ ਉਸ ਦੀ ਨੂੰਹ ਸੁਖਦੀਪ ਕੌਰ ਤੇ ਭਾਈ ਮੱਖਣ ਸਿੰਘ ਬੱਬਰ ਤੋਂ ਇਲਾਵਾ ਕਿਸੇ ਨੂੰ ਪਤਾ ਨਹੀਂ ਸੀ।



# ਕਾਂਡ 20

## ਸਿੰਘ ਨਾ ਕਿਸੇ ਦੇ ਵੈਰੀ, ਵੈਰੀ ਤੇਰੇ ਪਾਪ ਜ਼ਾਲਮਾ

ਬਚਨਾ ਡੀ.ਐਸ.ਪੀ. ਪੁਲਿਸ ਦੀ ਹਿਫ਼ਾਜ਼ਤ ਵਿਚ ਘਰ ਪਹੁੰਚ ਗਿਆ ਤਾਂ ਉਸ ਦੀ ਘਰਵਾਲੀ ਅਮਰਜੀਤ ਕੌਰ ਅੱਗੋਂ ਖਰੀਆਂ ਖਰੀਆਂ ਸੁਣਾਉਣ ਲੱਗ ਪਈ, ''ਆ ਗਿਆ ਬੱਕਰੀ ਵਾਂਗੂੰ ਮੂੰਹ ਲਮਕਾ ਕੇ, ਜ਼ੁਲਮ ਆਪ ਕਰਦਾ ਰਿਹਾ। ਜਦੋਂ ਮੈਂ ਵਰਜਦੀ ਸੀ ਤਾਂ ਅੱਗੋਂ ਕਹਿੰਦਾ ਹੁੰਦਾ ਸੀ ਜੇ ਮਰਦ ਜ਼ਨਾਨੀਆਂ ਮਗਰ ਲੱਗ ਜਾਣ ਤਾਂ ਤਰੱਕੀ ਨਹੀਂ ਕਰ ਸਕਦੇ। ਅਖੇ ਮੈਂ ਪੰਜਾਬ ਪੁਲਿਸ ਦਾ ਡਾਇਰੈਕਟਰ ਜਨਰਲ ਪੁਲਿਸ (ਡੀ.ਜੀ.ਪੀ.) ਬਣ ਕੇ ਰਿਟਾਇਰ ਹੋਣੈ। ਜਿਹੜੇ ਰੱਬ ਦੇ ਬੰਦੇ ਸੀਸ ਤਲੀ ਉੱਤੇ ਰੱਖ ਕੇ ਸਿੱਖੀ ਵਾਸਤੇ ਲੜਨਾ ਜਾਣਦੇ ਹੋਣ, ਹਕੂਮਤੀ ਵਰਦੀ ਦੇ ਨਸ਼ੇ ਵਿਚ ਉਹਨਾਂ ਨਾਲ ਆਹਡਾ ਲਾ ਲਿਆ, ਜਿਹੜੇ ਮੌਤ ਵਿਚੋਂ ਵੀ ਜ਼ਿੰਦਗੀ ਭਾਲਦੇ ਆ। ਉਂਜ ਤੜਕੇ ਉੱਠ ਕੇ ਗੁਟਕਾ ਲੈ ਕੇ ਪਾਠ ਕਰਨ ਬੈਠ ਜਾਂਦਾ ਤੇ ਕੋਹ ਕੋਹ ਕੇ ਗੋਲੀਆਂ ਨਾਲ ਭੁੰਨਣੇ ਮਾਵਾਂ ਦੇ ਪੁੱਤ, ਜੋ ਗੁਰਬਾਣੀ ਪੜ੍ਹਨ ਵਾਲੇ। ਸ਼ਕਲ ਮੋਮਨਾ ਕੰਮ ਕਾਫ਼ਰਾਂ ਵਾਲੇ ਕਰਨੇ। ਜੇ ਮੈਂ ਆਖਣਾ ਸਰਦਾਰ ਜੀ ਬਾਬਿਆਂ ਦੀ ਜੀਪ (ਭਿੰਡਰਾਂਵਾਲਿਆਂ ਦੀ ਜਿਹੜੀ ਫੜੀ ਹੋਈ ਸੀ) ਲੈ ਕੇ ਤੁਸੀਂ ਘਰ ਨਾ ਆਇਆ ਕਰੋ, ਇਸ ਨੂੰ ਥਾਣੇ ਹੀ ਲੱਗੀ ਰਹਿਣ ਦਿਉ ਅੱਗੋਂ ਕਹਿਣਾ, ਨਹੀਂ ਸਰਦਾਰਨੀਏ, ਡਰ ਨਾ, ਸੱਚ ਪੁੱਛੇਂ ਤਾਂ ਜਦੋਂ ਮੈਂ ਭਿੰਡਰਾਂਵਾਲੇ ਦੀ ਜੀਪ ਉੱਤੇ ਸ਼ਹਿਰ ਵਿਚ ਘੁੰਮਦਾਂ ਤਾਂ ਮੈਨੂੰ ਨਸ਼ਾ ਜਿਹਾ ਹੋ ਜਾਂਦਾ। ਲੋਕਾਂ ਦਾ ਵੇਖ ਕੇ ਮਨੋਬਲ ਉੱਚਾ ਹੁੰਦਾ। ਇਹ ਮੁੰਡਾ ਜਿਹਾ (ਭਿੰਡਰਾਂਵਾਲਾ) ਹਕੂਮਤ ਦਾ ਕੀ ਵਿਗਾੜ ਲਊ। ਬੰਬਈ ਤੋਂ ਮੈਂ ਇਸ ਨੂੰ ਗ੍ਰਿਫ਼ਤਾਰ ਕਰ ਲੈਣਾ ਸੀ, ਅਖੇ ਭੇਸ ਵਟਾ ਕੇ ਭੱਜ ਆਇਆ। ਮੈਨੂੰ ਤਾਂ ਗੁਆਂਢਣ ਪਾਰਬਤੀ ਰਾਣੀ ਨੇ ਆ ਕੇ ਦੱਸਿਆ ਸੀ ਕਿ ਭਈ ਸਰਦਾਰਨੀਏ, ਗੁੱਸਾ ਨਾ ਕਰੀਂ ਮੈਂ ਦਰਬਾਰ ਸਾਹਿਬ ਦੇ ਦਰਸ਼ਨ ਕਰਨ ਗਈ ਸੀ। ਮੈਂ ਵੀ ਸੋਚਿਆ ਕਿ ਬਾਬੇ ਭਿੰਡਰਾਂਵਾਲੇ ਨੂੰ ਵੀ ਸੁਣ ਲਵਾਂ, ਲੋਕ ਕਹਿੰਦੇ ਕਿ ਬੜਾ ਖ਼ਤਰਨਾਕ ਬੰਦਾ ਆ। ਪਰ ਉਹ ਲੁਕੋ ਨਹੀਂ ਰੱਖਦਾ, ਜਿਹੜੀ ਗੱਲ

ਕਰਦਾ ਸੰਗਤਾਂ ਵਿਚ ਵੱਜ-ਵਜਾ ਕੇ ਕਹਿੰਦਾ। ਸਿੱਖਾਂ ਦੇ ਮੁੰਡਿਆਂ ਨੂੰ ਕਹਿੰਦਾ, ਮੋਟਰਸਾਈਕਲ ਖਰੀਦੋ, ਪਿਸਤੌਲ ਖਰੀਦੋ, ਜਿਹੜੇ ਸਿੱਖਾਂ ਨੂੰ ਮਾਰਦੇ, ਉਹਨਾਂ ਤੋਂ ਬਦਲੇ ਲਵੋ। ਮੈਂ ਤੁਹਾਨੂੰ ਸੰਭਾਲਾਂਗਾ। ਮੌਤ ਤੋਂ ਉਹ ਡਰਦਾ ਈ ਨਹੀਂ। 'ਬੋਲੇ ਸੋ ਨਿਹਾਲ' ਦਾ ਜੈਕਾਰਾ ਗਜਾਉਂਦਾ ਕਹਿੰਦਾ 'ਹੱਥ ਖੜੇ ਉਹੋ ਕਰੋ ਜੀਹਨੇ ਮੇਰਾ ਭਰਾ ਬਣਨਾ। ਸਾਰੇ ਸਿੱਖ ਬੁੱਢੀਆਂ ਬੰਦੇ 'ਸਤਿ ਸ੍ਰੀ ਅਕਾਲ' ਆਖ ਕੇ ਸਹੁੰ ਖਾਂਦੇ, ਬਾਬਾ ਜੀ ਅਸੀਂ ਤੇਰੇ ਨਾਲ ਹਾਂ। ਹਾਂ ਸਰਦਾਰਨੀਏ ਮੈਂ ਤਾਂ ਆਪ ਹੱਥ ਖੜੇ ਕਰ ਕੇ, 'ਸਤਿ ਸ੍ਰੀ ਅਕਾਲ' ਬੋਲ ਕੇ.....। ਮੈਨੂੰ ਪਤਾ ਨਹੀਂ ਰਿਹਾ ਕਿ ਅਸੀਂ ਹਿੰਦੂ ਹੁੰਦੇ ਹਾਂ। ਹਾਂ ਬਾਬਾ ਕਹਿੰਦਾ, ਫ਼ੌਜ ਆਏ ਸਹੀਂ ਦਰਬਾਰ ਸਾਹਿਬ ਵੱਲ ਨੂੰ, ਸੱਥਰ ਵਿਛਾ ਦੇਵਾਂਗੇ ਸੱਥਰ। ਹਾਂ ਬਾਬਾ ਜੀ ਨੇ ਤੇਰੇ ਸਰਦਾਰ ਦਾ ਵੀ ਨਾਂ ਲਿਆ ਕਿ ਡੀ.ਐਸ.ਪੀ. ਗੁਰਬਚਨ ਸਿੰਘ, ਜੀਹਨੂੰ ਬਚਨਾ ਬਚਨਾ ਕਹਿੰਦੇ ਆ, ਸਾਡੀ ਜੀਪ 'ਤੇ ਚੜ੍ਹ ਕੇ ਸਾਨੂੰ ਚਿੜਾ ਰਿਹਾ, ਇਹਨੇ ਸਾਡਾ ਕੁਲਵੰਤ ਸਿੰਘ ਮਾਰ'ਤਾ, ਮੁਸੀਬਤ ਸਿੰਘ ਮਾਰ'ਤਾ, ਅਸੀਂ ਇਹਦਾ ਪਰਿਵਾਰ ਮਾਰ ਦੇਣਾ। ਅੱਜ ਇਹਦੇ ਰਾਖਿਆਂ ਨੂੰ ਮਾਰ ਗਏ, ਸੁਣਿਆ ਦੁਕਾਨ 'ਚ ਲੰਬਾ ਪਿਆ ਰਿਹਾ, ਜੇ ਉੱਠਦਾ ਤਾਂ ਉਹਨਾਂ ਮੋਟਰਸਾਈਕਲ 'ਤੇ ਨਾਲ ਹੀ ਲੈ ਜਾਣਾ ਸੀ ਚੜ੍ਹਾ ਕੇ।''

ਅਮਰਜੀਤ ਕੌਰ ਹਿਰਖ ਨਾਲ ਬੋਲੀ ਜਾ ਰਹੀ ਸੀ। ਗੁਰਬਚਨ ਸਿੰਘ ਬੀਤੇ ਤੇ ਭਵਿੱਖ ਬਾਰੇ ਸੋਚ ਰਿਹਾ ਸੀ। ਜਦੋਂ ਘਰਵਾਲੀ ਨੇ ਇਹ ਸੱਚੀ ਤੇ ਖਰੀ ਸੁਣਾਈ ਜੇ ਲੰਮਾ ਨਾ ਪੈਂਦਾ ਤਾਂ ਉਹਨਾਂ (ਸਿੰਘਾਂ) ਮੋਟਰਸਾਈਕਲ 'ਤੇ ਚੁੱਕ ਕੇ ਲੈ ਜਾਣਾ ਸੀ ਤਾਂ ਅੱਗੋਂ ਗੁੱਸੇ ਨਾਲ ਕਹਿਣ ਲੱਗਾ, ''ਹਾਂ, ਹਾਂ, ਫਿਰ ਤੂੰ, ਤਾਂ ਖ਼ੁਸ਼ ਹੋ ਜਾਂਦੀ।''

ਸਰਦਾਰਨੀ ਅਮਰਜੀਤ ਕੌਰ ਨੇ ਕਿਹਾ, ''ਸਰਦਾਰਾ, ਮੈਂ ਕਾਹਦਾ ਖ਼ੁਸ਼ ਹੋ ਜਾਂਦੀ। ਤੂੰ ਤਾਂ ਪਾਪ ਕੀਤੇ, ਤੂੰ ਸਾਰਾ ਪਰਿਵਾਰ ਮਰਵਾ ਲਏਂਗਾ। ਦੁਸ਼ਮਣੀ ਪਾ ਲਈ ਉਹਨਾਂ ਨਾਲ ਜਿਹੜੇ ਸਿਰ ਤਲੀ ਉੱਤੇ ਰੱਖ ਕੇ ਲੜਦੇ ਆ।''

ਡੀ.ਐਸ.ਪੀ. ਨਾਲ ਪਹੁੰਚੇ ਵੱਡੀ ਉਮਰ ਦੇ ਬਜ਼ੁਰਗ ਸਿੱਖ ਸਿਪਾਹੀ ਨੇ ਕਿਹਾ, ''ਸਰਦਾਰ ਸਾਹਿਬ, ਘਰ ਵਿਚ ਆਪਸ 'ਚ ਹੀ ਲੜੀ ਜਾਂਦੇ ਹੋ, ਇਹ ਠੀਕ ਨਹੀਂ।''

ਡੀ.ਐਸ.ਪੀ. ਨੇ ਕਿਹਾ, ''ਮੈਂ ਤਾਂ ਚੁੱਪ ਹਾਂ, ਇਹ ਆਉਂਦਿਆਂ ਸਾਰ ਲੜਨ ਲੱਗ ਪਈ। ਇਹ ਨਹੀਂ ਪੁੱਛਿਆ ਕਿਵੇਂ ਬਚੇ ? ਬੰਦਿਆਂ ਉੱਤੇ ਇਹੋ ਜਿਹੀਆਂ ਮੁਸੀਬਤਾਂ ਆਉਂਦੀਆਂ ਹੀ ਰਹਿੰਦੀਆਂ।''

ਸਰਦਾਰਨੀ ਨੇ ਕਿਹਾ, ''ਹਾਂ, ਆਉਂਦੀਆਂ ਰਹਿੰਦੀਆਂ ਬੰਦਿਆਂ ਉੱਤੇ ਮੁਸੀਬਤਾਂ ! ਆਂਹਦਾ ਹੁੰਦਾ ਸੀ, ਪੰਜਾਬ ਪੁਲਿਸ ਦਾ ਡੀ.ਜੀ.ਪੀ. ਬਣਨਾ, ਸਰਕਾਰ



ਨੇ ਮੱਖਣ 'ਚੋਂ ਵਾਲ ਵਾਂਗ ਕੱਢ ਕੇ ਵਗਾਹ ਮਾਰਿਆ। ਸਾਰੀ ਦੁਨੀਆਂ ਤਰੱਕੀ ਪਈ ਆ ਜਦੋਂ ਕਿਤੇ ਮੋਟਰਸਾਈਕਲ ਦੀ ਆਵਾਜ਼ ਆਉਂਦੀ ਆ। ਸਿੱਖ ਹੋਣ ਤਾਂ ਲੋਕ ਕਹਿੰਦੇ ਆ, ਕਿਤੇ ਭਿੰਡਰਾਂਵਾਲੇ ਦੇ ਸਿੰਘ ਸੁਰਿੰਦਰ ਸਿੰਘ ਸੋਢੀ ਤੇ ਜਨਰਲ ਲਾਭ ਸਿੰਘ ਨਾ ਹੋਣ। ਲੋਕਾਂ ਨੂੰ ਕਹੂ, ਲੋਕ ਐਵੇਂ ਡਰੀ ਜਾਂਦੇ ਆ, ਹੌਸਲਾ ਕਰਨ, ਇਹ ਅੱਤਵਾਦੀ ਫੜ੍ਹੇ ਕਿਉਂ ਨਾ ਜਾਣ। ਅੱਜ ਜਦੋਂ ਆਏ ਖਸਮ ਤਾਂ ਦਰਸ਼ਨ ਕਰ ਕੇ ਲੇਟੀ ਗਿਆ। ਵੇਖ ਖਾਂ ਅਜੇ ਤਕ ਲਿੱਬੜੇ ਕੱਪੜੇ ਵੀ ਨਹੀਂ ਲਾਹੇ। ਬਿਗਾਨੇ ਪੁੱਤ ਮਰਵਾ ਕੇ ਘਰ ਆ ਵੜਿਆ। ਤੇਰੀ ਜਾਨ ਨੂੰ ਰੋਊ ਉਹਨਾਂ ਵਿਚਾਰਿਆਂ ਦਾ ਬਾਲ-ਬੱਚਾ, ਕਰੇ ਕੋਈ ਤੇ ਭਰੇ ਕੋਈ। ਅਜੇ ਸਾਡੇ ਨਾਲ ਕੀ ਬੀਤਣੀ ਆ, ਇਹਨੇ ਤੇ ਮਰਨਾ, ਨਾਲ ਸਾਨੂੰ ਵੀ ਮਰਵਾਊ।''

ਡੀ.ਐਸ.ਪੀ. ਗੁਰਬਚਨ ਸਿੰਘ ਕੋਲ ਸਰਦਾਰਨੀ ਅਮਰਜੀਤ ਕੌਰ ਦੀਆਂ ਗੱਲਾਂ ਦਾ ਕੋਈ ਜਵਾਬ ਨਹੀਂ ਸੀ, ਉਹ ਸ਼ਰਮ ਤੇ ਨਮੋਸ਼ੀ ਦਾ ਮਾਰਿਆ ਕੋਠੀ ਦੇ ਬੈੱਡਰੂਮ ਵਾਲੇ ਕਮਰੇ ਅੰਦਰ ਜਾ ਕੇ ਲੇਟ ਗਿਆ। ਨੀਂਦ ਉਸ ਨੂੰ ਆ ਨਹੀਂ ਸੀ ਰਹੀ। ਸਿਪਾਹੀ ਕੋਠੀ ਦੇ ਬਰਾਂਡੇ ਵਿਚ ਹੁਸ਼ਿਆਰੀ ਨਾਲ ਪਹਿਰਾ ਦੇ ਰਹੇ ਸਨ। ਨੌਕਰਰਾਣੀ ਨੇ ਰੋਟੀ ਤਿਅਰ ਕੀਤੀ, ਸਰਦਾਰਨੀ ਨੇ ਪੁਲਿਸ ਵਾਲਿਆਂ ਨੂੰ ਖੁਆ ਦਿੱਤੀ। ਅੰਮ੍ਰਿਤਸਰ ਸ਼ਹਿਰ ਵਿਚ ਬੁਲੇਟ ਮੋਟਰਸਾਈਕਲ ਦੀ ਬਜ਼ਾਰ ਵਿਚ ਲੰਘਦੇ ਦੀ ਆਵਾਜ਼ ਆ ਰਹੀ ਸੀ। ਪੁਲਿਸ ਮੁਲਾਜ਼ਮ ਇਕ ਦੂਜੇ ਨੂੰ ਕਹਿ ਰਹੇ ਸਨ, ਭਾਈ ਹੁਸ਼ਿਆਰ ਹੋ ਕੇ ਡਿਊਟੀ ਦੇਣੀ ਕਿਤੇ ਸਿੰਘਾਂ ਦੇ ਬਾਰਾਂ ਨਾ ਵੱਜ ਜਾਣ।

# ਕਾਂਡ 21

## ਸਿੱਖ ਬਦਲਾ ਲੈਣਾ ਨਹੀਂ ਛੱਡਦੇ
## ਦੇਂਦੇ ਚੜ੍ਹੀਆਂ ਭਾਜੀਆਂ ਉਤਾਰ

ਸਿੱਖੀ ਦੇ ਕੱਟੜ ਦੁਸ਼ਮਣ ਗੁਰਬਚਨਾ ਨਿਰੰਕਾਰੀ, ਲਾਲਾ ਜਗਤ ਨਾਰਾਇਣ, ਮੁੱਖ ਮੰਤਰੀ ਦਰਬਾਰਾ ਸਿੰਹੁ ਦੇ ਨਾਲ ਹੀ ਇਕ ਕੱਟੜ ਸਿੱਖੀ ਵਿਰੋਧੀ ਹਰਬੰਸ ਲਾਲ ਖੰਨਾ ਐਮ.ਐਲ.ਏ. (ਭਾਰਤੀ ਜਨਤਾ ਪਾਰਟੀ) ਅੰਮ੍ਰਿਤਸਰ ਹੋਇਆ

ਹੈ। ਸਿੱਖਾਂ ਅਤੇ ਨਕਲੀ ਨਿਰੰਕਾਰੀਆਂ ਦੇ ਟਕਰਾਅ ਵਿਚ ਹਰਬੰਸ ਲਾਲ ਖੰਨਾ ਨੇ ਲਾਲ ਜਗਤ ਨਾਰਾਇਣ ਵਾਂਗ ਖ਼ਾਹਮਖ਼ਾਹ ਟੰਗ ਅੜਾਈ ਤੇ ਸੁਭਾਗੂ ਖ਼ਾਲਸੇ ਨੇ ਵੀ ਇਹਨਾਂ ਦੀ ਟੰਗ ਹੀ ਨਹੀਂ ਭੰਨੀ, ਧੁਰ ਦੀ ਟਿਕਟ ਦੇ ਕੇ ਨਰਕਧਾਮ ਦੀ ਗੱਡੀ ਚੜ੍ਹਾ ਦਿੱਤਾ।

13 ਅਪ੍ਰੈਲ, 1978 ਦੇ ਨਕਲੀ ਨਿਰੰਕਾਰੀਆਂ ਵੱਲੋਂ ਤੇਰਾਂ ਸਿੰਘਾਂ ਦੀ ਸ਼ਹੀਦੀ ਤੋਂ ਬਾਅਦ ਸੰਤ ਜਰਨੈਲ ਸਿੰਘ ਜੀ ਖ਼ਾਲਸਾ ਭਿੰਡਰਾਂਵਾਲਿਆਂ ਵੱਲੋਂ ਸਿੱਖਾਂ ਦੇ ਸਹਿਯੋਗ ਨਾਲ ਪੰਜਾਬ ਦੀ ਧਰਤੀ 'ਤੇ ਨਿਰੰਕਾਰੀ ਸਮਾਗਮਾਂ ਨੂੰ ਰੋਕ ਦਿੱਤਾ ਗਿਆ। ਅਖੌਤੀ ਪੰਥਕ ਅਕਾਲੀ ਸਰਕਾਰ ਦੇ ਮੁੱਖ ਮੰਤਰੀ ਪ੍ਰਕਾਸ਼ ਸਿੰਹੁ ਬਾਦਲ ਨੇ 25 ਅਗਸਤ, 1978 ਨੂੰ ਇਕ ਬਿਆਨ ਜਾਰੀ ਕੀਤਾ ਕਿ ਅਸੀਂ ਅੰਮ੍ਰਿਤਸਰ ਦੇ ਅਧਿਕਾਰੀਆਂ ਨੂੰ ਸਪਸ਼ਟ ਹਦਾਇਤਾਂ ਭੇਜ ਦਿੱਤੀਆਂ ਹਨ ਕਿ 27 ਅਗਸਤ, 1978 ਐਤਵਾਰ ਦੇ ਨਿਰੰਕਾਰੀ ਸਮਾਗਮ ਹਰ ਹਾਲਤ ਵਿਚ ਕਰਵਾਏ ਜਾਣ ਤੇ ਨਿਰੰਕਾਰੀ ਸਮਾਗਮ ਨੂੰ ਰੋਕਣ ਦੀ ਕੋਈ ਵੀ ਕੋਸ਼ਿਸ਼ ਕੁਚਲ ਦਿੱਤੀ ਜਾਵੇ, ਭਾਵੇਂ ਕਿਸੇ ਵੀ ਲੀਡਰ (ਭਾਵ ਸੰਤ ਜਰਨੈਲ ਸਿੰਘ ਭਿੰਡਰਾਂਵਾਲੇ) ਨੂੰ ਗ੍ਰਿਫ਼ਤਾਰ ਕਿਉਂ ਨਾ ਕਰਨਾ ਪਵੇ। ਨਿਰੰਕਾਰੀ ਸਮਾਗਮ ਕਰਵਾਏ ਜਾਣ 'ਤੇ ਸਰਕਾਰ ਦਾ ਵੱਕਾਰ ਕਾਇਮ ਰੱਖਿਆ ਜਾਵੇ। (ਵਾਹ ਪੰਥਕ ਸਰਕਾਰ ਦੀ ਤੇ ਪ੍ਰਕਾਸ਼ ਸਿੰਹੁ ਬਾਦਲ ਦੀ ਸਿੱਖੀ ਵਾਸਤੇ ਕਿੱਡੀ ਮਹਾਨ ਕੁਰਬਾਨੀ ਹੈ!) ਪੰਥਕ ਸਰਕਾਰ ਨੇ ਛੁੱਟੀ 'ਤੇ ਗਏ ਪੰਜਾਬ ਪੁਲਿਸ ਦੇ ਮੁਖੀ ਭਗਵਾਨ ਸਿੰਘ ਦਾਨੇਵਾਲੀਆ ਨੂੰ ਫ਼ੌਰਨ ਵਾਪਸ ਬੁਲਾ ਲਿਆ ਤੇ ਨਿਰੰਕਾਰੀ ਸਮਾਗਮ ਕਰਾਉਣ ਲਈ ਸਥਿਤੀ ਕੰਟਰੋਲ ਕਰਨ ਲਈ ਹਦਾਇਤਾਂ ਦਿੱਤੀਆਂ। ਪੰਥਕ ਸਰਕਾਰ ਦੀ ਕਿਰਪਾ ਨਾਲ 27 ਅਗਸਤ, 1978 ਨੂੰ ਐਤਵਾਰ ਨੂੰ ਪੰਜਾਬ ਅੰਦਰ ਸਰਕਾਰੀ ਛਤਰ ਛਾਇਆ ਹੇਠ ਨਿਰੰਕਾਰੀ ਸਮਾਗਮ ਹੋਏ।

27 ਅਗਸਤ, 1978 ਨੂੰ ਹਰਬੰਸ ਲਾਲ ਖੰਨਾ ਐਮ.ਐਲ.ਏ. (ਭਾਰਤੀ ਜਨਤਾ ਪਾਰਟੀ) ਨੇ ਉਚੇਚੇ ਯਤਨਾਂ ਸਦਕਾ ਨਿਰੰਕਾਰੀ ਭਵਨ, ਰਾਣੀ ਕਾ ਬਾਗ (ਅੰਮ੍ਰਿਤਸਰ) ਅੰਦਰ ਸਤਸੰਗ ਕਰਵਾਇਆ ਜੋ ਹਰਬੰਸ ਲਾਲ ਖੰਨਾ ਵੱਲੋਂ ਸਿੱਖਾਂ ਨੂੰ ਸਿੱਧੀ ਵੰਗਾਰ ਸੀ। ਸਮਾਂ ਆਪਣੀ ਚਾਲੇ ਚੱਲਦਾ ਗਿਆ। ਇਸ ਨੇ ਆਪਣੀਆਂ ਸਿੱਖੀ ਵਿਰੋਧੀ ਸਰਗਰਮੀਆਂ ਜਾਰੀ ਰੱਖੀਆਂ। ਅਖ਼ਬਾਰਾਂ ਵਿਚ ਬਿਆਨ ਦੇ ਕੇ ਇਹ ਸਿੱਖਾਂ ਵਿਰੁੱਧ ਫੁੰਕਾਰੇ ਮਾਰਦਾ ਰਿਹਾ ਤੇ ਇਸ ਵਿਚ ਇਹ ਆਪਣੀ ਬਹਾਦਰੀ ਸਮਝਦਾ ਸੀ।

14 ਫ਼ਰਵਰੀ, 1984 ਨੂੰ ਹਿੰਦੂ ਸੁਰੱਖਿਆ ਸੰਮਤੀ ਵੱਲੋਂ ਪੰਜਾਬ, ਹਰਿਆਣਾ, ਹਿਮਾਚਲ ਪ੍ਰਦੇਸ਼ ਬੰਦ ਦਾ ਸੱਦਾ ਦਿੱਤਾ ਗਿਆ। ਹਰਿਆਣਾ,



ਹਿਮਾਚਲ ਪ੍ਰਦੇਸ਼ ਵਿਚ ਹਿੰਦੂ ਭੀੜਾਂ ਨੇ ਸਿੱਖਾਂ ਨੂੰ ਕਤਲ ਕੀਤਾ, ਸਿੱਖਾਂ ਦੇ ਜ਼ਬਰਦਸਤੀ ਕੇਸ ਕੱਟੇ ਗਏ। ਦੁਕਾਨਾਂ ਜਾਇਦਾਦਾਂ ਸਾੜੀਆਂ ਗਈਆਂ। ਸਿੱਖਾਂ ਦੀਆਂ ਧੀਆਂ ਭੈਣਾਂ ਦੀ ਬੇਅਦਬੀ ਕੀਤੀ ਗਈ। ਹਰਿਆਣਾ ਦੇ ਮੁੱਖ ਮੰਤਰੀ ਭਜਨ ਲਾਲ ਨੇ ਪੁਲਿਸ ਦੀ ਛਤਰ ਛਾਇਆ ਹੇਠ ਹਰਿਆਣੇ ਵਿਚੋਂ 14 ਤੋਂ 20 ਫ਼ਰਵਰੀ ਤਕ ਹਿੰਦੂਆਂ ਨੂੰ ਗੁੰਡਾਗਰਦੀ ਤੇ ਸਿੱਖ ਕਤਲ ਕਰਨ ਤੇ ਲੁੱਟਣ ਦੀ ਛੁੱਟੀ ਦੇ ਦਿੱਤੀ। 20 ਸਿੱਖ ਕਤਲ ਕੀਤੇ, ਸਿੱਖ ਲੜਕੀਆਂ ਦੀ ਬੇਇਜ਼ਤੀ ਕੀਤੀ ਗਈ, ਕਰਨਾਲ, ਕੈਥਲ, ਜੀਂਦ ਵਿਚ ਸਿੱਖਾਂ ਦੀਆਂ ਦੁਕਾਨਾਂ ਲੁੱਟੀਆਂ ਤੇ ਸਾੜੀਆਂ ਗਈਆਂ।

## ਕਾਂਡ 22

ਸ਼ਾਨਮੱਤੇ ਸਿੱਖ ਇਤਿਹਾਸ ਉੱਤੇ
ਪਰਛਾਵਾਂ ਸਹਿਮ ਵਾਲਾ ਨਹੀਂ ਪੈਣ ਦੇਣਾ।
ਪੰਥ ਦੋਖੀ ਖੰਨਿਆ ਤੇਰੇ ਜਿਹਾ
ਨਹੀਂ ਜਿਊਂਦਾ ਜੱਗ ਉੱਤੇ ਰਹਿਣ ਦੇਣਾ।

ਹਿੰਦੂ ਸੁਰੱਖਿਆ ਸਮਿਤੀ ਵੱਲੋਂ ਬੰਦ ਦੇ ਸੱਦੇ ਦੀ ਅੰਮ੍ਰਿਤਸਰ 'ਚ ਹਰਬੰਸ ਲਾਲ ਖੰਨਾ ਨੇ ਅਗਵਾਈ ਕੀਤੀ, ਹਿੰਦੂਆਂ ਨੇ ਜਲੂਸ ਕੱਢਿਆ ਤੇ ਹਿੰਦੂ ਗੁੰਡਾਗਰਦੀ ਦਾ ਨੰਗਾ ਨਾਚ ਨੱਚਿਆ। ਹਰਬੰਸ ਲਾਲ ਖੰਨਾ ਦੀ ਅਗਵਾਈ ਹੇਠ ਹਿੰਦੂਆਂ ਦੇ ਹਜੂਮ ਨੇ ਅੰਮ੍ਰਿਤਸਰ ਦੇ ਰੇਲਵੇ ਸਟੇਸ਼ਨ 'ਤੇ ਸੁਸ਼ੋਭਿਤ ਸ੍ਰੀ ਹਰਿਮੰਦਰ ਸਾਹਿਬ ਦਾ ਸੋਨੇ ਦਾ ਮਾਡਲ ਤੋੜ ਦਿੱਤਾ ਗਿਆ, ਅੰਮ੍ਰਿਤਸਰ ਦੇ ਬਾਨੀ ਚੌਥੇ ਪਾਤਿਸ਼ਾਹ ਸ੍ਰੀ ਗੁਰੂ ਰਾਮਦਾਸ ਜੀ ਦੀ ਤਸਵੀਰ ਭੰਨ ਤੋੜ ਦਿੱਤੀ ਗਈ। ਗੁਰੂ ਸਾਹਿਬ ਦੀ ਤਸਵੀਰ ਉੱਤੇ ਹਿੰਦੂ ਹਜੂਮ ਨੇ ਬਲਦੀਆਂ ਸਿਗਰਟਾਂ ਸੁੱਟੀਆਂ, ਛਿੱਤਰ ਮਾਰੇ ਅਤੇ ਹਰਬੰਸ ਲਾਲ ਖੰਨਾ ਨੇ ਜਲੂਸ ਦੀ ਅਗਵਾਈ ਕਰਦਿਆਂ ਸਿੱਖ ਵਿਰੋਧੀ ਨਾਅਰੇ :

ਦੁੱਕੀ ਤਿੱਕੀ ਖਹਿਣ ਨਹੀਂ ਦੇਣੀ
ਸਿਰ 'ਤੇ ਪਗੜੀ ਰਹਿਣ ਨਹੀਂ ਦੇਣੀ।

ਕੰਘਾ ਕੜਾ ਕਛਹਿਰਾ ਕਿਰਪਾਨ
ਇਹਨੂੰ ਭੇਜੋ ਪਾਕਿਸਤਾਨ।

ਲਾਏ, ਇਸ਼ਤਿਹਾਰ ਵੰਡੇ। ਸਰਕਾਰ ਨੇ ਇਸ ਵੱਲੋਂ ਕੀਤੀ ਹੁੱਲੜਬਾਜ਼ੀ ਵਿਰੁੱਧ ਕੋਈ ਕੇਸ ਦਰਜ ਨਾ ਕੀਤਾ। ਹਿੰਦੂਆਂ ਅਤੇ ਨਿਰੰਕਾਰੀਆਂ ਤੋਂ ਵੋਟਾਂ ਦੀ ਭੀਖ ਮੰਗਣ ਵਾਲੇ ਖ਼ੁਦਗਰਜ਼ ਅਕਾਲੀ ਲੀਡਰਾਂ ਨੇ ਹਿੰਦੂ ਸੁਰੱਖਿਆ ਸਮਿਤੀ ਵੱਲੋਂ ਪੰਜਾਬ ਬੰਦ ਦੇ ਸੱਦੇ ਦੌਰਾਨ ਹਰਿਆਣੇ ਵਿਚ ਸਿੱਖਾਂ ਦਾ ਕਤਲੇਆਮ ਅਤੇ ਅੰਮ੍ਰਿਤਸਰ ਵਿਚ ਹਰਬੰਸ ਲਾਲ ਖੰਨਾ ਦੇ ਜ਼ੁਲਮਾਂ ਵਿਰੁੱਧ ਜਵਾਬ ਦੇਣ ਦੀ ਜੁਰਅਤ ਨਾ ਵਿਖਾਈ ਤਾਂ ਸੰਤ ਜਰਨੈਲ ਸਿੰਘ ਜੀ ਖ਼ਾਲਸਾ ਭਿੰਡਰਾਂਵਾਲਿਆਂ ਨੇ 1 ਅਪ੍ਰੈਲ, 1984 ਨੂੰ ਸ੍ਰੀ ਗੁਰੂ ਰਾਮਦਾਸ ਲੰਗਰ ਦੀ ਦੂਸਰੀ ਮੰਜ਼ਿਲ ਤੋਂ ਸਿੱਖਾਂ ਦੇ ਇਕੱਠ ਨੂੰ ਸੰਬੋਧਨ ਕਰਦਿਆਂ ਐਲਾਨ ਕੀਤਾ-ਹਰਿਆਣੇ ਵਿਚ 14 ਫ਼ਰਵਰੀ ਤੋਂ 20 ਫ਼ਰਵਰੀ ਤਕ ਜੋ ਕੁਝ ਹਿੰਦੂਆਂ ਵੱਲੋਂ ਪੁਲਿਸ ਦੀ ਸ਼ਹਿ 'ਤੇ ਕੈਥਲ, ਜੀਂਦ, ਕਰਨਾਲ ਦੇ ਸ਼ਹਿਰਾਂ ਵਿਚ ਸਿੱਖਾਂ ਉੱਤੇ ਜ਼ੁਲਮ ਕੀਤਾ ਗਿਆ, ਉਸ ਦਾ ਜ਼ਿੰਮੇਵਾਰ ਹਰਿਆਣੇ ਦਾ ਮੁੱਖ ਮੰਤਰੀ ਭਜਨ ਲਾਲ ਹੈ। ਮੈਂ ਇਸ ਨੂੰ ਸੁਨੇਹਾ ਭੇਜਦਾਂ:

*ਹਰਿਆਣੇ ਦੇ ਵਿਚ 24 ਸਰੂਪ ਸ੍ਰੀ ਗੁਰੂ ਗ੍ਰੰਥ ਸਾਹਿਬ ਦੇ ਅੱਗ ਲਾ ਕੇ ਸਾੜ ਦਿੱਤੇ। 6 ਗੁਰਦੁਆਰੇ ਅੱਗ ਲਾ ਕੇ ਸਾੜ ਦਿੱਤੇ। ਸਿੱਖਾਂ ਦੇ 12 ਟਰੱਕ ਤੇ 2 ਕਾਰਾਂ ਸਾੜ ਦਿੱਤੀਆਂ। 125 ਸਿੰਘਾਂ ਦੇ ਮੂੰਹ ਸਿਰ ਮੁੰਨ ਕੇ ਇਥੇ ਭੇਜ ਦਿੱਤੇ। ਸੈਂਕੜੇ ਦੁਕਾਨਾਂ ਸਾੜੀਆਂ। 3 ਸਿੱਖ ਲੜਕੀਆਂ ਅਲਫ਼ ਨੰਗੀਆਂ ਕਰ ਕੇ ਸੜਕਾਂ 'ਤੇ 2 ਘੰਟੇ ਖੜੀਆਂ ਰੱਖੀਆਂ। 7 ਦਿਨ ਇਹ ਕੰਮ ਹੁੰਦਾ ਰਿਹਾ। ਸਿੱਖ ਲੜਕੀਆਂ ਦੀ ਬੇਇਜ਼ਤੀ ਕੀਤੀ ਆ। ਲੜਕੀਆਂ ਰੋ ਰਹੀਆਂ, ਸੜਕ 'ਤੇ ਕੋਈ ਛੁਡਾਉਂਦਾ ਨਹੀਂ ਉਹਨਾਂ ਨੂੰ। ਜਿਹਨਾਂ ਦੀਆਂ 30-30 ਹੋਰ ਛੁਡਾਈਆਂ ਸੀ, ਉਹਨਾਂ ਨੇ ਅੱਜ ਛੁਡਾਉਣ ਵਾਲੇ (ਸਿੱਖਾਂ) ਲੋਕਾਂ ਦੀਆਂ ਭੈਣਾਂ ਨੰਗੀਆਂ ਕੀਤੀਆਂ, ਨਹੀਂ ਰਿਹਾ ਗਿਆ ਸਿੱਖਾਂ ਤੋਂ। ਉੱਠ ਕੇ ਛੱਲੀ ਰਾਮ ਹੁਰਾਂ ਦੀਆਂ ਢੇਰੀਆਂ ਲਾ ਦਿੱਤੀਆਂ 20 ਦੀ ਰਾਤ ਨੂੰ। ('ਪੰਜਾਬ ਦਾ ਦੁਖਾਂਤ', ਕੁਲਦੀਪ ਨਈਅਰ, 40 ਹਿੰਦੂ ਬਦਲੇ ਵਜੋਂ ਮਾਰ ਦਿੱਤੇ, ਪੰਨਾ 119) ਅੱਜ ਮੇਰੇ ਖ਼ਿਆਲ ਵਿਚ ਪਹਿਲੀ ਤਰੀਕ ਹੋਣੀ ਆ ਜਾਂ ਇਕੱਤੀ ਹੋਵੇਗੀ। ਇਥੇ ਕੁ ਹੋਣੀ ਆਂ, ਅੱਜ ਪਹਿਲੀ ਕਹਿੰਦੇ ਆ। ਸਵਾ ਮਹੀਨੇ ਤੋਂ ਉੱਪਰ ਹੋ ਗਿਆ, 40 ਦਿਨ ਤੋਂ, ਪਰ ਕਿਸੇ ਅਖ਼ਬਾਰ ਵਿਚ ਖ਼ਬਰ ਪੜ੍ਹੀ ਕਿ ਹਰਿਆਣੇ ਵਿਚ ਕਿਸੇ ਸਿੱਖ ਦੀ ਦੁਕਾਨ ਸਾੜੀ ਜਾਂ ਕੋਈ ਸਿੱਖ ਮਾਰਿਆ। ਹੁਣ ਵੀ ਤਾਂ ਭਜਨ ਉਹੋ ਈ ਆ। ਅਖ਼ਬਾਰਾਂ ਵਾਲਿਆਂ ਪੁੱਛਿਆ ਸੀ,*



*ਕਹਿੰਦੇ ਸੀ ਕਿ ਹਰਿਆਣੇ ਬਾਰੇ ਕੋਈ ਗੱਲ ਦੱਸੋ? ਮੈਂ ਕਿਹਾ, ਉਹਨਾਂ ਨੂੰ ਇਕ ਉੱਤਰ ਦਿੱਤਾ, ਤੁਹਾਨੂੰ ਪਤਾ ਨਹੀਂ ਫਿਟ ਬੈਠੇ ਕਿ ਨਾ। ਦਾਸ ਨੇ ਤੇ ਇਹੋ ਉੱਤਰ ਦਿੱਤਾ ਸੀ ਕਿ ਜਿਨ੍ਹਾਂ ਨੇ ਸਾਡੇ ਇਸ਼ਟ ਨੂੰ ਅੱਗ ਲਾਈ ਆ, ਗੁਰਦੁਆਰਾ ਸਾਹਿਬਾਨ ਸਾੜਿਆ, ਸਾਡੀਆਂ ਧੀਆਂ ਭੈਣਾਂ ਦੀ ਇਜ਼ਤ ਲੁੱਟੀ ਆ, ਜਦੋਂ ਤਕ ਉਹਨਾਂ ਸਾਰਿਆਂ ਨੂੰ ਗੱਡੀ ਨਹੀਂ ਚੜ੍ਹਾਉਂਦੇ, ਤਦੋਂ ਤਕ ਹਿਰਦਾ ਸ਼ਾਂਤ ਨਹੀਂ ਹੋਵੇਗਾ ਤੇ ਮੁੱਢ ਭਜਨ ਲਾਲ ਆ ਤੇ ਭਜਨ ਲਾਲ ਨੂੰ ਸੁਨੇਹਾ ਵੀ ਭੇਜ ਦਿੱਤਾ ਕਿ ਬੱਚੂ ਭਾਵੇਂ ਸਮੁੰਦਰ ਵਿਚ ਘਰ ਪਾ ਲਈਂ ਜਾ ਕੇ, ਤੈਨੂੰ ਮਿਲਾਂਗਾ ਜ਼ਰੂਰ। ਸਮਾਂ ਤੇ ਭਾਵੇਂ ਵੱਧ ਘੱਟ ਲੱਗ ਜਾਏ। ਉਹਨੂੰ ਮਿਲਣ ਦਾ ਕਰਾਰ ਆ, ਹੱਥੀਂ ਜਿੱਦੇ ਸੂਤ ਲੱਗ ਗਿਆ। ਉਹਦੀ ਬਾਬਤ ਜੋ ਵੀ ਹਰਜ਼ਾਨਾ ਮੈਨੂੰ ਚੁਕਾਉਣਾ ਪਵੇਗਾ, ਉਹ ਚੁਕਾਊਂਗਾ।*

('ਸਿੰਘ ਗਰਜ' ਵਿਖਿਆਨ ਸੰਤ ਜਰਨੈਲ ਸਿੰਘ ਜੀ ਖ਼ਾਲਸਾ ਭਿੰਡਰਾਂਵਾਲੇ,
ਸੰਪਾਦਕ ਨਰਾਇਣ ਸਿੰਘ, ਪੰਨਾ 428)

ਜੁਝਾਰੂ ਖ਼ਾਲਸੇ ਭਾਈ ਸੁਰਿੰਦਰ ਸਿੰਘ ਸੋਢੀ ਤੇ ਜਨਰਲ ਲਾਭ ਸਿੰਘ ਪੰਜਵੜ ਨੇ ਖ਼ਾਲਸਾਈ ਜੁਝਾਰੂ ਰਵਾਇਤਾਂ ਨੂੰ ਕਾਇਮ ਰੱਖਦਿਆਂ ਖਾੜਕੂ ਦਲੇਰਾਨਾ ਐਕਸ਼ਨ ਕਰਨ ਲਈ ਮੋਟਰਸਾਈਕਲ 'ਤੇ ਸਵਾਰ ਹੋ ਕੇ ਹਰਬੰਸ ਲਾਲ ਖੰਨਾ ਨੂੰ ਸੋਧਣ ਲਈ ਤੁਰੰਤ ਚੜ੍ਹਾਈ ਕੀਤੀ। ਹਰਬੰਸ ਲਾਲ ਖੰਨਾ ਐਮ.ਐਲ.ਏ. (ਭਾਰਤੀ ਜਨਤਾ ਪਾਰਟੀ) 2 ਅਪ੍ਰੈਲ, 1984 ਨੂੰ ਆਪਣੇ ਗੰਨਮੈਨਾਂ ਸਮੇਤ ਆਪਣੀ ਅੰਮ੍ਰਿਤਸਰ ਵਿਚਲੀ ਦੁਕਾਨ 'ਤੇ ਬੈਠਾ ਸੀ। ਸਿੰਘਾਂ ਨੇ ਆਣ ਦਰਸ਼ਨ ਦਿੱਤੇ। ਭਾਈ ਸੁਰਿੰਦਰ ਸਿੰਘ ਸੋਢੀ ਮੋਟਰਸਾਈਕਲ 'ਤੇ ਹੀ ਰਿਹਾ, ਜਨਰਲ ਲਾਭ ਸਿੰਘ ਮੋਟਰਸਾਈਕਲ ਤੋਂ ਉਤਰ ਕੇ ਕਾਹਲੇ ਕਦਮਾਂ ਨਾਲ ਦੁਕਾਨ ਅੰਦਰ ਦਾਖ਼ਲ ਹੋਇਆ। ਜਨਰਲ ਲਾਭ ਸਿੰਘ ਨੇ ਪੁਲਿਸ ਦੀ ਵਰਦੀ ਪਾਈ ਹੋਈ ਸੀ, ਸੁਰਿੰਦਰ ਸਿੰਘ ਸੋਢੀ ਵੀ ਪੁਲਿਸ ਵਰਦੀ ਵਿਚ ਹੀ ਸਟਾਰਟ ਮੋਟਰਸਾਈਕਲ ਉੱਤੇ ਬੈਠਾ ਸਮੇਂ ਉਡੀਕ ਕਰ ਰਿਹਾ ਸੀ। ਹਰਬੰਸ ਲਾਲ ਖੰਨਾ ਦੇ ਗੰਨਮੈਨ ਪੁਲਿਸ ਮੁਲਾਜ਼ਮ ਨੇ ਤਾਂ ਪੁਲਿਸ ਵਾਲਾ ਹੀ ਸਮਝਿਆ ਸੀ। ਪੁਲਿਸ ਮੁਲਾਜ਼ਮ ਸ਼ੱਕ ਪੈਣ 'ਤੇ ਹੀ ਕਾਰਵਾਈ ਕਰਦਾ। ਜਨਰਲ ਲਾਭ ਸਿੰਘ ਨੇ ਸਟੇਨ ਦਾ ਘੋੜਾ ਦਬਾ ਦਿੱਤਾ, ਕਾੜ ਕਾੜ ਕਰਦੀਆਂ ਗੋਲੀਆਂ ਚੱਲੀਆਂ, ਬਾਡੀਗਾਰਡ ਕੁਰਸੀ ਤੋਂ ਹੇਠਾਂ ਡਿੱਗ ਪਿਆ, ਉਸ ਦੀ ਵਰਦੀ ਖ਼ੂਨ ਨਾਲ ਰੰਗੀ ਗਈ। ਹਰਬੰਸ ਲਾਲ ਖੰਨਾ ਨੇ 'ਧੋਖਾ ਧੋਖਾ ਅੱਤਵਾਦੀ' ਕਹਿ ਕੇ ਉੱਚੀ ਡਾਡ ਮਾਰੀ। ਜਨਰਲ ਲਾਭ ਸਿੰਘ ਨੇ ਹਰਬੰਸ ਲਾਲ ਖੰਨਾ ਦੀ ਛਾਤੀ ਨਾਲ ਸਟੇਨਗੰਨ ਲਾ ਕੇ "ਧੋਤੀ ਟੋਪੀ ਜਮਨਾ ਪਾਰ, ਖ਼ਾਲਿਸਤਾਨ ਜ਼ਿੰਦਾਬਾਦ" ਦਾ

ਨਾਹਰਾ ਲਾਉਂਦਿਆਂ ਸਟੇਨਗੰਨ ਦੀਆਂ ਗੋਲੀਆਂ ਨਾਲ ਦੁਕਾਨ ਅੰਦਰ ਗੱਦਿਆਂ ਉੱਤੇ ਬੈਠੇ ਨੂੰ [illegible] ਢੇਰੀ ਕਰ ਦਿੱਤਾ। ਹਰਬੰਸ ਲਾਲ ਦਾ ਖ਼ੂਨ ਦੁਕਾਨ ਦੇ ਚਿੱਟੇ ਗਦੇਲਿਆਂ ਨੂੰ ਰੰਗ ਰਿਹਾ ਸੀ ਤੇ ਉਹ ਤੜਫ ਰਿਹਾ ਸੀ। ਸਿੰਘ ਜਾਂਦੇ ਹੋਏ ਉਹਨਾਂ ਦੇ ਹਥਿਆਰ ਵੀ ਲੈ ਗਏ। ਦੁਕਾਨ ਦੇ ਸਾਹਮਣੇ ਉਸ ਦੀ ਜੀਪ ਖੜੀ ਸੀ, ਸਿੰਘਾਂ ਨੇ ਉਸ ਨੂੰ ਵੀ ਲੰਗ ਲਾ ਦਿੱਤੀ ਤੇ 'ਬੋਲੇ ਸੋ ਨਿਹਾਲ, ਸਤਿ ਸ੍ਰੀ ਅਕਾਲ' ਦੇ ਜੈਕਾਰੇ ਗਜਾਉਂਦੇ ਹੋਏ ਸਟੇਨਗੰਨ ਨਾਲ ਹਵਾ ਵਿਚ ਗੋਲੀਆਂ ਚਲਾਉਂਦੇ ਹੋਏ ਮੋਟਰਸਾਈਕਲ 'ਤੇ ਫਰਾਰ ਹੋ ਕੇ ਆਪਣੇ ਟਿਕਾਣੇ ਨੂੰ ਨਿਕਲ ਗਏ।

ਇਹ ਵਾਕਿਆ 2 ਅਪਰੈਲ, 1984 ਦਾ ਹੈ। ਯਾਦ ਰਹੇ ਇਸੇ ਹਰਬੰਸ ਲਾਲ ਖੰਨਾ ਨੇ ਪੰਜਾਬ ਪੁਲਿਸ ਵੱਲੋਂ 14 ਫ਼ਰਵਰੀ, 1984 ਦੇ ਹਿੰਦੂ ਸੁਰੱਖਿਆ ਸਮਿਤੀ ਦੇ ਬੰਦ ਦੌਰਾਨ ਪੰਜਾਬ ਵਿਚ 11 ਸਿੱਖ ਮਾਰ ਦਿੱਤੇ ਸਨ ਤੇ ਅੰਮ੍ਰਿਤਸਰ ਰੇਲਵੇ ਸਟੇਸ਼ਨ 'ਤੇ ਸੋਨੇ ਦਾ ਸ੍ਰੀ ਹਰਿਮੰਦਰ ਸਾਹਿਬ ਦਾ ਮਾਡਲ ਤੋੜਿਆ ਸੀ ਤੇ ਗੁਰੂ ਰਾਮਦਾਸ ਜੀ ਦੀ ਤਸਵੀਰ ਦੀ ਬੇਅਦਬੀ ਕੀਤੀ ਸੀ। ਸਿੱਖੀ ਵਿਰੋਧੀ ਭੜਕਾਊ ਨਾਅਰੇ ਲਾਏ ਸਨ :

**ਕੰਘਾ ਕੜਾ ਕਛ ਕਿਰਪਾਨ**
**ਇਹਨੂੰ ਭੇਜੋ ਪਾਕਿਸਤਾਨ।**

# ਕਾਂਡ 23

ਹਿੰਦੂ ਸੁਰੱਖਿਆ ਸਮਿਤੀ ਵੱਲੋਂ ਬੰਦ ਦੇ ਸੱਦੇ ਦੌਰਾਨ 14 ਫ਼ਰਵਰੀ ਤੋਂ 20 ਫ਼ਰਵਰੀ, 1984 ਤਕ ਹਰਿਆਣੇ ਦੀ ਸਰਕਾਰ ਅਤੇ ਹਿੰਦੂਆਂ ਵੱਲੋਂ ਸਿੱਖਾਂ ਉੱਤੇ ਕੀਤੇ ਗਏ ਜ਼ੁਲਮਾਂ ਨੂੰ ਠੱਲ੍ਹ ਪਾਉਣ ਲਈ ਜੁਝਾਰੂ ਖ਼ਾਲਸੇ ਨੇ ਜਵਾਬ ਦੇਣਾ ਜ਼ਰੂਰੀ ਸਮਝਿਆ। ਜਾਂਬਾਜ਼ ਯੋਧੇ ਭਾਈ ਸੁਰਿੰਦਰ ਸਿੰਘ ਸੋਢੀ ਤੇ ਜਨਰਲ ਲਾਭ ਸਿੰਘ ਨੇ ਜ਼ਾਲਮਾਂ ਨੂੰ ਸੋਧਣ ਲਈ ਆਪਣੇ ਮੋਟਰਸਾਈਕਲ ਦਾ ਗੇੜਾ ਹਰਿਆਣੇ ਵਿਚ ਲਾਇਆ ਤਾਂ ਸਿੱਖੀ ਵਿਰੋਧੀਆਂ ਨੂੰ ਫਿਰ ਪਤਾ ਲੱਗਿਆ ਕਿ ਹਰਿਆਣੇ ਦੇ ਸਿੱਖ ਯਤੀਮ ਨਹੀਂ, ਸੂਰਬੀਰ ਜਾਂਬਾਜ਼ ਯੋਧੇ ਇਹਨਾਂ ਦੇ ਵਾਰਿਸ ਜਿਊਂਦੇ ਹਨ ਤੇ ਆਪਣੇ ਦੁਸ਼ਮਣਾਂ ਨੂੰ ਲੋਹੇ ਦੇ ਚਣੇ ਚਬਾਉਣੇ ਜਾਣਦੇ ਹਨ। ਸ੍ਰੀ ਵੇਦਪਾਲ ਡਿਪਟੀ ਸਪੀਕਰ ਹਰਿਆਣਾ ਵਿਧਾਨ ਸਭਾ, ਸ੍ਰੀਮਤੀ



ਤੀ ਦੇਵੀ ਐਮ.ਐਲ.ਏ., ਦੇ ਨਾਲ ਦਿੱਲੀ ਤੋਂ ਕਰਨਾਲ ਜਾ ਰਹੇ ਸਨ। ਮੁਰਥਲ ਤੇ ਕਰਨਾਲ ਦੇ ਵਿਚਕਾਰ ਮੋਟਰਸਾਈਕਲ ਸਵਾਰ ਦਲੇਰ ਮਰਦਾਂ ਨੇ ਕਾਰ 'ਤੇ ਸਟੇਨਗੰਨ ਨਾਲ ਗੋਲੀਆਂ ਚਲਾਈਆਂ। ਕਾਰ ਦਾ ਡਰਾਈਵਰ ਮਾਰਿਆ ਗਿਆ। ਗੰਨਮੈਨ ਸਖ਼ਤ ਜ਼ਖ਼ਮੀ ਹੋਇਆ, ਵੇਦਪਾਲ ਇਸ ਕਾਰਵਾਈ ਵਿਚ ਬਚ ਗਿਆ ਸੀ। ਜੁਝਾਰੂ ਖ਼ਾਲਸੇ ਨੇ ਹਰਿਆਣੇ ਨੂੰ ਇਹ ਸੁਨੇਹਾ ਦੇ ਦਿੱਤਾ ਸੀ ਕਿ ਜੇ ਤੁਸੀਂ 125 ਸਿੱਖਾਂ ਦਾ ਸਿਰ ਮੂੰਹ ਮੁੰਨ ਕੇ ਪੰਜਾਬ ਭੇਜ ਸਕਦੇ ਹੋ, ਸਿੱਖਾਂ ਦੀਆਂ ਧੀਆਂ ਭੈਣਾਂ ਦੀ ਇੱਜ਼ਤ ਲੁੱਟਣ ਦੀ ਕਮੀਨਗੀ ਕਰਦੇ ਹੋ ਤਾਂ ਸੁਰਿੰਦਰ ਸਿੰਘ ਸੋਢੀ ਤੇ ਜਨਰਲ ਲਾਭ ਸਿੰਘ ਦਾ ਮੋਟਰਸਾਈਕਲ ਹਰਿਆਣੇ ਦੇ ਬਜ਼ਾਰਾਂ ਵਿਚ ਵੀ ਦੀਵਾਲੀ ਮਨਾ ਸਕਦਾ ਹੈ ਤੇ ਸਿੱਖ ਦੁਸ਼ਮਣਾਂ ਨੂੰ ਲੋਹੇ ਦੇ ਚਣੇ ਚਬਾ ਕੇ ਸੱਥਰ ਵਿਛਾ ਸਕਦਾ ਹੈ। ਇਹ ਵਾਕਿਆ 9 ਮਾਰਚ, 1984 ਦਾ ਹੈ।

*(ਪੰਜਾਬ ਅੰਦੋਲਨ 'ਤੇ ਵਾਈਟ ਪੇਪਰ, 10 ਜੁਲਾਈ 1984, ਪੰਨਾ 100)*

## ਭਾਈ ਸੁਰਿੰਦਰ ਸਿੰਘ ਸੋਢੀ ਬਾਰੇ ਸਿੱਖਾਂ ਵਿਚ ਪ੍ਰਚਲਤ ਦੰਦ-ਕਥਾ

ਮਾਰਚ 1984 ਦੇ ਦਿਨਾਂ ਵਿਚ ਭਾਈ ਸੁਰਿੰਦਰ ਸਿੰਘ ਸੋਢੀ ਤੇ ਜਨਰਲ ਲਾਭ ਸਿੰਘ, ਦੋਵਾਂ ਬੱਬਰ ਸ਼ੇਰਾਂ, ਮਰਦ ਦਲੇਰਾਂ ਨੇ ਭਜਨ ਲਾਲ ਨੂੰ ਕਰਾਰੇ ਹੱਥ ਵਿਖਾਉਣ ਲਈ ਹਰਿਆਣੇ ਵੱਲ ਨੂੰ ਮੁਹਾਰਾਂ ਮੋੜੀਆਂ। ਪੁਲਿਸ ਅਫ਼ਸਰਾਂ ਦੀ ਵਰਦੀ ਵਿਚ ਮੁੱਖ ਮੰਤਰੀ ਭਜਨ ਲਾਲ ਤਕ ਪਹੁੰਚ ਗਏ ਤੇ ਹੋਟਲ ਵਿਚ ਚਾਹ ਪੀਤੀ। ਸੁਰਿੰਦਰ ਸਿੰਘ ਸੋਢੀ ਨੇ ਸੰਤ ਜਰਨੈਲ ਸਿੰਘ ਜੀ ਖ਼ਾਲਸਾ ਭਿੰਡਰਾਂਵਾਲਿਆਂ ਨੂੰ ਵਾਇਰਲੈੱਸ 'ਤੇ ਬੇਨਤੀ ਕੀਤੀ ਕਿ ਸੰਤ ਜੀ ਅਸੀਂ ਦੁਸ਼ਮਣ ਨੂੰ ਮਾਰ ਸਕਦੇ ਹਾਂ ਪਰ ਇਸ ਦਾ ਸਿਰ ਵੱਢ ਕੇ ਨਹੀਂ ਲਿਆ ਸਕਦੇ। ਆਪ ਜੀ ਦਾ ਹੁਕਮ ਹੋਵੇ ਤਾਂ ਦੁਸ਼ਮਣ ਨੂੰ ਗੱਡੀ ਚਾੜ੍ਹ ਕੇ ਸ਼ਹੀਦੀ ਪ੍ਰਾਪਤ ਕਰ ਸਕਦੇ ਹਾਂ। ਤਾਂ ਸੰਤ ਜੀ ਨੇ ਕਿਹਾ, "ਬੱਬੂ! ਸਾਨੂੰ ਤੇਰੀ ਤੇ ਲਾਭ ਸਿੰਘ ਦੀ ਲੋੜ ਹੈ। ਅਜੇ ਸ਼ਹੀਦੀ ਪਾਉਣ ਦੀ ਨਹੀਂ ਸੋਚਣੀ। ਵਕਤ ਆਉਣ 'ਤੇ ਜ਼ਾਲਮ ਨੂੰ ਕਰਾਰੇ ਹੱਥ ਵਿਖਾਵਾਂਗੇ, ਤੁਹਾਡੀ ਖ਼ਾਲਸਾ ਪੰਥ ਨੂੰ ਲੋੜ ਹੈ। ਵਾਪਸ ਜ਼ਰੂਰ ਆਉਣਾ ਹੈ।" ਸੰਤ ਜੀ ਦਾ ਹੁਕਮ ਮੰਨ ਕੇ ਦੋਵੇਂ ਸ਼ੇਰਦਿਲ ਸੂਰਮੇ ਵਾਪਸ ਮੁੜ ਆਏ।

## ਕਾਂਡ 24

### ਨੇਕੀ ਦਾ ਸਨਮਾਨ

ਸ. ਸੁਰਿੰਦਰ ਸਿੰਘ ਸੋਢੀ ਸਕੂਟਰ 'ਤੇ ਛੇਹਰਟਾ ਤੋਂ ਸ੍ਰੀ ਦਰਬਾਰ ਸਾਹਿਬ ਨੂੰ ਆ ਰਿਹਾ ਸੀ। ਖ਼ਾਲਸਾ ਕਾਲਜ ਦੇ ਨੇੜੇ ਪੁਤਲੀਘਰ ਚੌਕ ਵਿਚ ਸਕੂਟਰ ਆਟੋ-ਰਿਕਸ਼ਾ ਨਾਲ ਲੱਗ ਗਿਆ ਤਾਂ ਸੋਢੀ ਸਕੂਟਰ ਤੋਂ ਡਿੱਗ ਪਿਆ। ਗੋਡਿਆਂ 'ਤੇ ਰਗੜਾਂ ਵੱਜੀਆਂ ਤੇ ਹੱਥਾਂ ਦੀਆਂ ਤਲੀਆਂ ਬੁਰੀ ਤਰ੍ਹਾਂ ਛਿੱਲੀਆਂ ਗਈਆਂ। ਸੁਰਿੰਦਰ ਸਿੰਘ ਸੋਢੀ ਦਾ 14 ਗੋਲੀਆਂ ਵਾਲਾ ਰਿਵਾਲਵਰ ਤੇ ਗੋਲੀਆਂ ਸੜਕ 'ਤੇ ਡਿੱਗ ਕੇ ਖਿੱਲਰ ਗਏ। ਸੁਰਿੰਦਰ ਸਿੰਘ ਸੋਢੀ ਨੇ ਜ਼ੀਨ ਦੀ ਪੈਂਟ ਤੇ ਟੀ-ਸ਼ਰਟ ਪਹਿਨੀ ਹੋਈ ਸੀ, ਸਿਰ 'ਤੇ ਪਟਕਾ ਬੰਨ੍ਹਿਆ ਹੋਇਆ ਸੀ ਤੇ ਦਾਹੜੀ ਵੀ ਬੰਨ੍ਹੀ ਹੋਈ ਸੀ ਤੇ ਉਸ ਦੇ ਹੱਥ ਵਿਚ ਬੀ.ਏ. ਫ਼ਾਈਨਲ ਦੀਆਂ ਕਿਤਾਬਾਂ ਸਨ, ਜੋ ਸੜਕ 'ਤੇ ਖਿਲਰੀਆਂ ਪਈਆਂ ਸਨ। ਚੌਕ ਵਿਚ ਮੌਜੂਦ ਪੁਲਿਸ ਮੁਲਾਜ਼ਮਾਂ ਨੇ ਫ਼ਰਜ਼ ਵਜੋਂ ਸੁਰਿੰਦਰ ਸਿੰਘ ਸੋਢੀ ਦੀ ਮਦਦ ਕੀਤੀ। ਉਸ ਦਾ ਸਕੂਟਰ ਖੜਾ ਕੀਤਾ ਤੇ ਰਿਵਾਲਵਰ ਤੇ ਗੋਲੀਆਂ ਚੁੱਕ ਕੇ ਉਸ ਦੇ ਹਵਾਲੇ ਕਰ ਦਿੱਤੇ । ਸੁਰਿੰਦਰ ਸਿੰਘ ਸੋਢੀ ਨੇ ਕਿਹਾ, ''ਭਾਜੀ, ਡਿੱਗੀ ਵਿਚ ਸਾਮਾਨ ਰੱਖ ਦਿਉ।'' ਜੋ ਉਹਨਾਂ ਬੜੀ ਇਮਾਨਦਾਰੀ ਨਾਲ ਰੱਖ ਦਿੱਤਾ। ਪੁਲਿਸ ਮੁਲਾਜ਼ਮ ਨੇ ਕਿਹਾ ਕਿ ਚੱਲ ਤੈਨੂੰ ਹਸਪਤਾਲ ਲਿਜਾ ਕੇ ਪੱਟੀ ਕਰਾ ਦਿੰਦੇ ਹਾਂ। ਸੁਰਿੰਦਰ ਸਿੰਘ ਸੋਢੀ ਦੇ ਸੱਟਾਂ ਵਾਹਵਾ ਸਨ, ਉਸ ਨੇ ਬੜੇ ਠਰ੍ਹੰਮੇ ਨਾਲ ਕਿਹਾ, ''ਭਾਜੀ, ਸਾਡਾ ਬਜਾਜ ਪਗੜੀ ਹਾਊਸ ਹੈ, ਕਿਰਪਾ ਕਰ ਕੇ ਸਕੂਟਰ 'ਤੇ ਮੈਨੂੰ ਉਥੋਂ ਤਕ ਪਹੁੰਚਾ ਦਿਉ।'' ਸੋ ਚੰਗੇ ਇਨਸਾਨ ਪੁਲਿਸ ਮੁਲਾਜ਼ਮਾਂ ਵਿਚੋਂ ਇਕ ਸਕੂਟਰ ਆਪ ਚਲਾ ਕੇ ਸੁਰਿੰਦਰ ਸਿੰਘ ਸੋਢੀ ਨੂੰ ਪਿੱਛੇ ਬਿਠਾ ਕੇ ਛੱਡਣ ਲਈ ਚੱਲ ਪਿਆ। ਸੁਰਿੰਦਰ ਸਿੰਘ ਸੋਢੀ ਦੀਆਂ ਹੱਥਾਂ ਦੀਆਂ ਤਲੀਆਂ ਵਿਚੋਂ ਅਤੇ ਗੋਡਿਆਂ ਦੀਆਂ ਰਗੜਾਂ ਵਿਚੋਂ ਵਗਦੇ ਖ਼ੂਨ ਨਾਲ ਕੱਪੜੇ ਖ਼ਰਾਬ ਹੋ ਗਏ ਸਨ। ਪੁਲਿਸ ਮੁਲਾਜ਼ਮ ਨੇ ਪੁੱਛਿਆ ਕਿ ਬਜਾਜ ਪਗੜੀ ਹਾਊਸ ਕਿਥੇ ਹੈ ਤਾਂ ਸੁਰਿੰਦਰ ਸਿੰਘ ਸੋਢੀ



ਨੇ ਕਿਹਾ ਕਿ ਭਾਜੀ ਬ੍ਰਹਮ ਬੂਟਾ ਮਾਰਕੀਟ 'ਚ ਵੈਦ ਦੀ ਦੁਕਾਨ ਤੱਕ ਲੈ ਚੱਲੋ। ਪੁਲਿਸ ਮੁਲਾਜ਼ਮ ਵੈਦ ਕੋਲ ਲੈ ਗਿਆ। ਸੁਰਿੰਦਰ ਸਿੰਘ ਸੋਢੀ ਨੇ ਵੈਦ ਤੋਂ ਪੱਟੀਆਂ ਕਰਾ ਲਈਆਂ ਤੇ ਕਿਹਾ, ''ਭਾਜੀ, ਪੰਜ ਕੁ ਮਿੰਟ ਰੁਕਣਾ, ਮੈਂ ਆਪਣੇ ਵੀਰ ਨੂੰ ਭੇਜਦਾਂ, ਤੁਹਾਨੂੰ ਛੱਡ ਆਊਣਗੇ।''

ਸੁਰਿੰਦਰ ਸਿੰਘ ਸੋਢੀ ਦਰਬਾਰ ਸਾਹਿਬ ਨੂੰ ਚਲਾ ਗਿਆ ਤੇ ਇਕ ਸਿੰਘ ਨੂੰ ਭੇਜਿਆ ਕਿ ਵੈਦ ਦੀ ਦੁਕਾਨ 'ਤੇ ਇਕ ਪੁਲਿਸ ਮੁਲਾਜ਼ਮ ਨੂੰ ਰਿਕਸ਼ੇ 'ਤੇ ਬਿਠਾ ਕੇ ਪੁਤਲੀਘਰ ਨੂੰ ਤੋਰ ਆਉ ਤੇ ਆਹ ਲਿਫ਼ਾਫ਼ਾ ਉਸ ਨੂੰ ਇਨਸਾਨੀਅਤ ਦਾ ਫ਼ਰਜ਼ ਅਦਾ ਕਰਨ ਤੇ ਉਸ ਦੀ ਨੇਕੀ ਦੇ ਸਨਮਾਨ ਵਜੋਂ ਫੜਾ ਦੇਣਾ। ਟਕਸਾਲੀ ਬਾਣੇ ਵਾਲੇ ਸਿੰਘ ਨੇ ਆ ਕੇ ਪੁਲਿਸ ਮੁਲਾਜ਼ਮ ਨੂੰ ਬੜੇ ਸਨੇਹ ਨਾਲ ਜੱਫੀ ਵਿਚ ਲਿਆ ਤੇ ਉਸ ਦੇ ਹੱਥ ਵਿਚ ਇਕ ਲਿਫ਼ਾਫ਼ਾ ਫੜਾ ਕੇ ਰਿਕਸ਼ਾ 'ਤੇ ਬਿਠਾ ਦਿੱਤਾ ਤੇ ਦਸ ਰੁਪੈ ਦਾ ਨੋਟ ਰਿਕਸ਼ੇ ਵਾਲੇ ਨੂੰ ਫੜਾ ਦਿੱਤਾ।

ਰਿਕਸ਼ਾ ਅੰਮ੍ਰਿਤਸਰ ਸ਼ਹਿਰ ਦੇ ਭੀੜ-ਭੜੱਕੇ ਵਾਲੇ ਬਜ਼ਾਰ ਵਿਚ ਦੀ ਪੁਤਲੀਘਰ ਚੌਕ ਵੱਲ ਨੂੰ ਜਾ ਰਿਹਾ ਸੀ। ਪੁਲਿਸ ਮੁਲਾਜ਼ਮ ਨੇ ਰਿਕਸ਼ੇ 'ਤੇ ਜਾਂਦਿਆਂ ਲਿਫ਼ਾਫ਼ਾ ਖੋਲ੍ਹ ਕੇ ਵੇਖਿਆ ਤਾਂ ਵਿਚ ਦਸ ਹਜ਼ਾਰ ਰੁਪੈ ਦੇ ਨੋਟਾਂ ਦੀ ਗੱਠੀ ਸੀ ਜਿਸ ਨੂੰ ਵੇਖ ਕੇ ਉਹ ਖ਼ੁਸ਼ ਵੀ ਹੋਇਆ ਤੇ ਹੈਰਾਨ ਵੀ। ਉਸ ਦੇ ਦਿਮਾਗ਼ ਦੀ ਕਲਪਨਾ ਅਸਲ ਹਕੀਕਤ ਤੋਂ ਅਣਜਾਣ ਸੀ। ਉਹ ਇਸ ਗੱਲੋਂ ਖ਼ੁਸ਼ ਸੀ ਕਿ ਇਨਸਾਨ ਨੇਕੀ ਦਾ ਕੰਮ ਕਰੇ ਤਾਂ ਉਸ ਦਾ ਫਲ ਕਿਸੇ ਨਾ ਕਿਸੇ ਰੂਪ ਵਿਚ ਜ਼ਰੂਰ ਮਿਲਦਾ ਹੈ।

## ਕਾਂਡ 25

### ਮਜ਼ਲੂਮ ਦੀ ਰੱਖਿਆ, ਦੁਸ਼ਟ ਦੀ ਭੱਛਿਆ ਸੀ ਸਿਰਦਾਰ ਸੁਰਿੰਦਰ ਸਿੰਘ ਸੋਢੀ ਦੇ ਸ਼ਸਤਰ

ਕੌਮੀ ਆਜ਼ਾਦੀ ਦੇ ਸੰਘਰਸ਼ਾਂ ਵਿਚ ਬੈਂਕ ਲੁੱਟਣੇ, ਵੱਡੇ ਸ਼ਾਹੂਕਾਰਾਂ ਨੂੰ ਲੁੱਟਣਾ, ਅਸਲਾਖਾਨੇ ਲੁੱਟਣੇ, ਕੌਮੀ ਮੁਜਾਹਿਦਾਂ ਦਾ ਸ਼ੌਕ ਨਹੀਂ ਬਲਕਿ ਮਜਬੂਰੀ ਹੁੰਦੀ ਹੈ ਤੇ ਇਸ ਕੰਮ ਲਈ ਮੁਜਾਹਿਦਾਂ ਦਾ ਫ਼ਰਜ਼ ਹੁੰਦਾ ਹੈ ਕਿ ਉਹ ਬਿਨਾਂ ਖ਼ੂਨ ਵਹਾਏ ਆਪਣੇ ਮਿਸ਼ਨ ਨੂੰ ਸਿਰੇ ਚੜ੍ਹਾਉਣ। ਸਿੱਖ ਸੰਘਰਸ਼ ਦੇ ਕੌਮੀ ਮੁਜਾਹਿਦਾਂ ਵਿਚ ਭਾਈ ਸੁਰਿੰਦਰ ਸਿੰਘ ਸੋਢੀ, ਜਨਰਲ ਲਾਭ ਸਿੰਘ, ਭਾਈ ਸਤਨਾਮ ਸਿੰਘ ਬਾਵਾ, ਭਾਈ ਹਰਜਿੰਦਰ ਸਿੰਘ ਜਿੰਦਾ ਦਾ ਨਾਂ ਆਉਂਦਾ ਹੈ। ਮੁਜਾਹਿਦ ਭਾਈ ਸੁਰਿੰਦਰ ਸਿੰਘ ਸੋਢੀ ਵੱਲੋਂ ਆਪਣੇ ਸਾਥੀਆਂ ਦੇ ਸਹਿਯੋਗ ਨਾਲ ਕੁਠਾਰ ਦੀ ਬੈਂਕ (ਜਲੰਧਰ) ਤੇ ਖੁੱਡਾ ਦੀ ਬੈਂਕ (ਹੁਸ਼ਿਆਰਪੁਰ) ਨੂੰ ਇਕ ਵੀ ਗੋਲੀ ਨਾ ਚਲਾ ਕੇ ਲੁੱਟਿਆ ਗਿਆ।

ਅੰਮ੍ਰਿਤਸਰ ਸ਼ਹਿਰ ਵਿਚ ਸੂਰਜ ਸਿਨੇਮਾ ਨੇੜੇ ਪੰਜਾਬ ਐਂਡ ਸਿੰਧ ਬੈਂਕ ਨੂੰ ਬੜੀ ਸਫ਼ਾਈ ਨਾਲ ਲੁੱਟਿਆ ਗਿਆ। ਕਿਹਾ ਜਾਂਦਾ ਹੈ ਕਿ ਸੁਰਿੰਦਰ ਸਿੰਘ ਸੋਢੀ ਤੇ ਸਾਥੀ ਸਿੰਘ ਬੈਂਕ ਲੁੱਟ ਕੇ ਬਾਹਰ ਨਿਕਲਣ ਲੱਗੇ ਤਾਂ ਸੂਰਜ ਸਿਨੇਮਾ ਦਾ ਮੈਨੇਜਰ ਦੁਪਹਿਰ ਵੇਲੇ ਸਿਨੇਮਾ ਦਾ ਕੈਸ਼ ਬੈਂਕ ਵਿਚ ਜਮ੍ਹਾਂ ਕਰਾਉਣ ਲਈ ਆ ਗਿਆ ਤਾਂ ਸਿੰਘਾਂ ਨੇ ਉਹਦੇ ਹੱਥੋਂ ਬੈਗ ਖੋਹ ਲਿਆ। ਉਸ ਨੇ ਰੱਬ ਦਾ ਵਾਸਤਾ ਪਾਇਆ ਕਿ ਜੇ ਤੁਸੀਂ ਸਿੰਘ ਹੋ ਤਾਂ ਮੇਰੇ ਉੱਤੇ ਰਹਿਮ ਕਰੋ। ਮੈਂ ਗ਼ਰੀਬ ਸਾਰੀ ਉਮਰ ਦੀ ਤਨਖ਼ਾਹ ਨਾਲ ਵੀ ਮਾਲਕਾਂ ਦਾ ਕਰਜ਼ ਅਦਾ ਨਹੀਂ ਕਰ ਸਕਾਂਗਾ। ਭਾਈ ਸੁਰਿੰਦਰ ਸਿੰਘ ਸੋਢੀ ਨੇ ਕਿਹਾ, ''ਲਾਲਾ (ਉਹ ਮੋਨਾ ਸੀ) ਘਬਰਾ ਨਾ, ਰੌਲਾ ਨਾ ਪਾ, ਤੈਨੂੰ ਅਸੀਂ ਘਾਟਾ ਨਹੀਂ ਪੈਣ ਦਿੰਦੇ।'' ਭਾਈ ਸੁਰਿੰਦਰ ਸਿੰਘ ਸੋਢੀ ਦੇ ਸਾਥੀ ਸਿੰਘ 20 ਮਿੰਟ ਤਕ ਬੈਂਕ ਵਿਚ ਰੁਕੇ ਰਹੇ। ਬੈਂਕ ਮੈਨੇਜਰ ਤੇ ਕੈਸ਼ੀਅਰ ਨੂੰ ਹੁਕਮ ਕੀਤਾ ਕਿ ਉੱਠ ਕੇ ਸੂਰਜ ਸਿਨੇਮਾ ਦੇ ਖਾਤੇ ਵਿਚ ਕੈਸ਼ ਜਮ੍ਹਾਂ ਕਰੋ। ਬੈਂਕ ਮੈਨੇਜਰ ਅਤੇ



ਕੈਸ਼ੀਅਰ ਵੱਲੋਂ ਕੈਸ਼ ਗਿਣ ਕੇ ਖਾਤੇ ਵਿਚ ਜਮ੍ਹਾ ਕਰਨ ਤੇ ਸਿਨੇਮਾ ਦੇ ਮੈਨੇਜਰ ਨੂੰ ਰਸੀਦ ਦਿਵਾ ਕੇ ਕੈਸ਼ ਕਬਜ਼ੇ ਵਿਚ ਲੈ ਕੇ ਬੈਂਕ ਵਿਚੋਂ ਨਿਕਲ ਕੇ ਭਾਈ ਸੁਰਿੰਦਰ ਸਿੰਘ ਸੋਢੀ ਤੇ ਸਾਥੀ ਸਿੰਘ ਫਰਾਰ ਹੋ ਗਏ। ਇਹ ਬੈਂਕ ਤੇ ਲੁਧਿਆਣਾ ਦੀ ਪੰਜ ਕਰੋੜ ਛੇ ਲੱਖ ਰੁਪੈ ਦਾ ਬੈਂਕ ਡਾਕਾ ਜੋ ਜਨਰਲ ਲਾਭ ਸਿੰਘ ਨੇ 24 ਜੁਝਾਰੂ ਸਿੰਘਾਂ ਦੇ ਕਾਫ਼ਲੇ ਨਾਲ, ਇਕ ਵੀ ਗੋਲੀ ਚਲਾਉਣ ਤੋਂ ਬਿਨਾਂ ਬੜੀ ਹੀ ਸਿਆਣਪ ਤੇ ਸਫ਼ਾਈ ਨਾਲ ਮਾਰਿਆ ਸੀ, ਇਤਿਹਾਸ ਦੀ ਕਥਾ ਬਣਾ ਗਿਆ ਹੈ।

ਕਿਹਾ ਜਾਂਦਾ ਹੈ ਕਿ ਭਾਈ ਸੁਰਿੰਦਰ ਸਿੰਘ ਸੋਢੀ ਬੈਂਕ ਲੁੱਟਣ ਤੋਂ ਪਹਿਲਾਂ ਬੈਂਕ ਅੰਦਰ ਜਾ ਕੇ ਕਈ ਕਈ ਵਾਰੀ ਸਰਵੇ ਕਰਦਾ ਸੀ, ਬੈਂਕ ਵਿਚ ਕੈਸ਼ ਜਮ੍ਹਾਂ ਕਰਨ ਦੇ ਸਮੇਂ ਤੋਂ ਕੁਝ ਮਿੰਟ ਬਾਅਦ ਜਾਂਦਾ ਸੀ। ਉਹ ਸਿਰ 'ਤੇ ਭਾਪਾ ਮਾਰਕਾ ਪੱਗ ਬੰਨ੍ਹ ਕੇ, ਪੈਂਟ ਕਮੀਜ਼ ਪਾਈ, ਪੈਰੀਂ ਕੀਮਤੀ ਜੋੜਾ, ਗਲ ਵਿਚ ਟਾਈ, ਦਾਹੜੀ ਬੰਨ੍ਹੀ, ਹੱਥ ਵਿਚ ਸੂਟਕੇਸ ਫੜੀ, ਰੋਗੇ ਰੰਗ ਵਾਲਾ ਸੁਰਿੰਦਰ ਸਿੰਘ ਸੋਢੀ ਵੱਡਾ ਉਦਯੋਗਪਤੀ ਤੇ ਕੋਈ ਵੱਡਾ ਵਪਾਰੀ ਨਜ਼ਰ ਆਉਂਦਾ ਸੀ। ਜਿਸ ਦਿਨ ਬੈਂਕ ਲੁੱਟਦਾ, ਸਾਰੇ ਸਾਥੀ ਇਕੋ ਸੈਕਿੰਡ ਵਿਚ ਸਾਰੀਆਂ ਥਾਵਾਂ 'ਤੇ ਤਾਇਨਾਤ ਹੋ ਜਾਂਦੇ। ਵੱਡਾ ਵਪਾਰੀ ਸੂਟਕੇਸ ਖੋਲ੍ਹਦਾ, ਵਿਚੋਂ ਕੈਸ਼ ਕੱਢਣ ਦੀ ਥਾਂ ਸਟੇਨਗੰਨ ਕੱਢ ਕੇ ਕਹਿੰਦਾ ਕਿ ਖ਼ਬਰਦਾਰ! ਜੇ ਕਿਸੇ ਨੇ ਹਿੱਲਣ ਦੀ ਕੋਸ਼ਿਸ਼ ਕੀਤੀ, ਸਾਰਾ ਬੈਂਕ ਸਾਡੇ ਕੰਟਰੋਲ ਵਿਚ ਹੈ। ਸਾਰਾ ਨਕਦੀ ਕੈਸ਼ ਸਾਡੇ ਹਵਾਲੇ ਕਰ ਦਿਉ ਵਰਨਾ ਨੁਕਸਾਨ ਦੀ ਜ਼ਿੰਮੇਵਾਰੀ ਤੁਹਾਡੀ ਹੋਵੇਗੀ।

ਸਿਰਦਾਰ ਸੁਰਿੰਦਰ ਸਿੰਘ ਸੋਢੀ ਇਕ ਵੀ ਗੋਲੀ ਚਲਾਏ ਬਿਨਾਂ ਆਪਣਾ ਕੰਮ ਕਰ ਕੇ ਚਲਾ ਜਾਂਦਾ। ਉਹ ਨਿਰਦੋਸ਼ਾਂ ਦਾ ਖ਼ੂਨ ਵਹਾਉਣ ਵਿਚ ਵਿਸ਼ਵਾਸ ਨਹੀਂ ਸੀ ਰੱਖਦਾ। ਸਿੱਖਾਂ ਦੇ ਦੁਸ਼ਮਣਾਂ ਦੀ ਉਹ ਜ਼ਰੂਰ ਧੌਣ ਭੰਨਦਾ ਸੀ।

## ਕਾਂਡ 26

### ਕੇਂਦਰ ਸਰਕਾਰ ਨਾਲੋਂ ਖ਼ੁਦਗਰਜ਼ ਲੀਡਰ ਸਾਨੂੰ ਜ਼ਿਆਦਾ ਨੁਕਸਾਨ ਪਹੁੰਚਾਉਂਦੇ ਨੇ-ਸਿਰਦਾਰ ਸੁਰਿੰਦਰ ਸਿੰਘ ਸੋਢੀ
### (ਭਰਾਤਾ ਮੁਖ਼ਤਿਆਰ ਸਿੰਘ ਤੇ ਚਾਚਾ ਤਰਲੋਚਨ ਸਿੰਘ ਦੀ ਜ਼ਬਾਨੀ)

ਲਾਲਾ ਜਗਤ ਨਾਰਾਇਣ ਦੇ ਕਤਲ ਕੇਸ ਵਿਚ ਭਾਈ ਨਛੱਤਰ ਸਿੰਘ ਰੋਡੇ ਨੂੰ ਅਦਾਲਤ ਵੱਲੋਂ ਉਮਰ ਕੈਦ ਦੀ ਸਜ਼ਾ ਸੁਣਾਈ ਗਈ। ਭਾਈ ਸਵਰਨ ਸਿੰਘ ਰੋਡੇ ਨੂੰ ਲਾਲੇ ਦੇ ਕੇਸ ਵਿਚੋਂ ਅਦਾਲਤ ਨੇ ਬਾ-ਇਜ਼ਤ ਬਰੀ ਕਰ ਦਿੱਤਾ। ਭਾਈ ਸਵਰਨ ਸਿੰਘ ਰੋਡੇ ਰਿਹਾਈ ਤੋਂ ਬਾਅਦ ਅੰਮ੍ਰਿਤਸਰ ਪਹੁੰਚ ਕੇ ਸ੍ਰੀ ਦਰਬਾਰ ਸਾਹਿਬ ਤੇ ਸ੍ਰੀ ਅਕਾਲ ਤਖ਼ਤ ਸਾਹਿਬ ਦੇ ਦਰਸ਼ਨ ਦੀਦਾਰ ਕਰਨ ਤੇ ਮੱਥਾ ਟੇਕ ਕੇ ਗੁਰੂ ਨਾਨਕ ਨਿਵਾਸ ਪਹੁੰਚੇ ਤਾਂ ਸਿੰਘਾਂ ਨੇ ਖ਼ੁਸ਼ੀ ਵਿਚ 'ਬੋਲੇ ਸੋ ਨਿਹਾਲ, ਸਤਿ ਸ੍ਰੀ ਅਕਾਲ' ਦੇ ਜੈਕਾਰੇ ਗਜਾ ਕੇ ਸਵਾਗਤ ਕੀਤਾ। ਸੰਤ ਜਰਨੈਲ ਸਿੰਘ ਜੀ ਖ਼ਾਲਸਾ ਭਿੰਡਰਾਂਵਾਲਿਆਂ ਨੇ ਭਾਈ ਸਵਰਨ ਸਿੰਘ ਦੇ ਗਲ ਵਿਚ ਫੁੱਲਾਂ ਦਾ ਹਾਰ ਪਾ ਕੇ ਸਵਾਗਤ ਕੀਤਾ। ਇਸ ਮੌਕੇ 'ਤੇ ਭਾਈ ਦਲਬੀਰ ਸਿੰਘ ਅਭਿਆਸੀ, ਭਾਈ ਅਮਰੀਕ ਸਿੰਘ, ਭਾਈ ਸੁਰਿੰਦਰ ਸਿੰਘ ਸੋਢੀ ਅਤੇ ਜਥੇ ਦੇ ਸਿੰਘ ਵੱਡੀ ਗਿਣਤੀ ਵਿਚ ਮੌਜੂਦ ਸਨ। ਇਸ ਮੌਕੇ ਸੰਤ ਜਰਨੈਲ ਸਿੰਘ ਜੀ ਖ਼ਾਲਸਾ ਭਿੰਡਰਾਂਵਾਲੇ, ਬਿਅੰਤ ਖ਼ੁਸ਼ੀ ਦੇ ਮੂਡ ਵਿਚ ਸਨ ਤੇ ਉਨ੍ਹਾਂ ਦੀ ਇਸ ਮੌਕੇ 'ਤੇ ਕੈਮਰੇ ਦੀ ਖਿੱਚੀ ਗਈ ਤਸਵੀਰ ਸਭ ਤੋਂ ਖ਼ੁਸ਼ੀ ਭਰੇ ਅੰਦਾਜ਼ ਦੀ ਹੈ। ਸੰਤ ਜੀ ਦੇ ਸੀਸ ਉਪਰ ਛੋਟੀ ਕੇਸਕੀ ਸਾਦੇ ਢੰਗ ਨਾਲ ਸਜਾਈ ਹੋਈ ਹੈ ਤੇ ਜਥੇ ਦੇ ਸਿੰਘ ਉਨ੍ਹਾਂ ਦੇ ਨਾਲ ਹਨ। ਗੁਰੂ ਨਾਨਕ ਨਿਵਾਸ ਦੇ ਕਮਰਾ ਨੰਬਰ 2 ਵਿਚ ਜਥੇ ਦੇ ਸਿੰਘ ਬੈਠੇ ਸਨ। ਭਾਈ ਸੁਰਿੰਦਰ ਸਿੰਘ ਸੋਢੀ ਨੇ ਕਿਹਾ, "ਸੰਤ ਜੀ, ਜੋ ਕੁਝ ਅਸੀਂ ਕਰਦੇ ਫਿਰਦੇ ਹਾਂ, ਇਸ ਨਾਲੋਂ ਖ਼ੁਦਗਰਜ਼ ਲੀਡਰਾਂ ਨੂੰ ਮੀਟਿੰਗ ਵਿਚ ਸੱਦ ਕੇ ਗੋਲੀ ਮਾਰ ਦੇਈਏ, ਸਾਰੇ ਮੋਰਚੇ ਫ਼ਤਹਿ ਹੋ ਜਾਣਗੇ। ਸਾਨੂੰ ਸਰਕਾਰ ਨਾਲੋਂ ਖ਼ੁਦਗਰਜ਼



ਲੀਡਰ ਜ਼ਿਆਦਾ ਨੁਕਸਾਨ ਪਹੁੰਚਾਉਣਗੇ ਤੇ ਪਹੁੰਚਾ ਰਹੇ ਹਨ। ਇਹ ਨਿਗੂਣੀਆਂ ਰਿਆਇਤਾਂ ਲੈਣ ਲਈ ਕੇਂਦਰ ਸਰਕਾਰ ਨਾਲ ਮੀਟਿੰਗਾਂ ਕਰ ਰਹੇ ਹਨ, ਇਹਨਾਂ ਦਾ ਸਿੱਖ ਕੌਮ ਦੀ ਆਜ਼ਾਦੀ ਤੇ ਸਿੱਖ ਹੱਕਾਂ ਨਾਲ ਕੋਈ ਸਰੋਕਾਰ ਨਹੀਂ। ਇਹ ਤਾਂ ਪੰਜਾਬ 'ਚ ਇਕ ਅਕਾਲੀ ਸਰਕਾਰ ਬਣਨ, ਮੰਤਰੀ, ਚੇਅਰਮੈਨੀਆਂ ਤੱਕ ਹੀ ਮੋਰਚਾ ਸਮਾਪਤ ਕਰਨ ਦੇ ਹੱਕ ਵਿਚ ਹਨ ਤੇ ਲੋਕਾਂ ਵਿਚ ਬਦਨਾਮ ਕਰਨ ਲਈ ਸੰਤ ਜੀ, ਇਹ ਖ਼ੁਦਗਰਜ਼ ਲੀਡਰ ਅਖ਼ਬਾਰਾਂ ਵਿਚ ਬਿਆਨ ਦੇ ਰਹੇ ਹਨ ਕਿ ਸੰਤ ਭਿੰਡਰਾਂਵਾਲਾ ਕਾਂਗਰਸ ਦਾ ਏਜੰਟ ਹੈ, ਪੰਥ ਦਾ ਗੱਦਾਰ ਹੈ। ਇਹ ਲੀਡਰ ਗ਼ੱਦਾਰੀ ਦੀਆਂ ਸਿਖਰਾਂ ਨੂੰ ਛੂਹਣਗੇ। ਦਰਬਾਰ ਸਾਹਿਬ 'ਤੇ ਫ਼ੌਜ ਭੇਜਣ ਲਈ ਇਹ ਪ੍ਰਧਾਨ ਮੰਤਰੀ ਨੂੰ ਖ਼ੁਦ ਕਹਿਣਗੇ। ਇਹ ਸਮਝਦੇ ਹਨ ਕਿ ਸੰਤ ਭਿੰਡਰਾਂਵਾਲਾ ਤੇ ਸਿੰਘਾਂ ਦੇ ਜਿਊਂਦਿਆਂ ਸਾਡੀ ਕੋਈ ਵੀ ਸਕੀਮ ਸਿਰੇ ਨਹੀਂ ਚੜ੍ਹ ਸਕਦੀ, ਇਸ ਲਈ ਇਹ ਸੰਤ ਜੀ ਤੇ ਸਿੰਘਾਂ ਨੂੰ ਆਪਣੇ ਰਸਤੇ ਵਿਚ ਰੋੜਾ ਸਮਝਦੇ ਹਨ ਤੇ ਆਪਾਂ ਨੂੰ ਹਰ ਹੀਲੇ ਖ਼ਤਮ ਕਰਨ ਲਈ ਇਹਨਾਂ ਨੇ ਯਤਨ ਆਰੰਭ ਦਿੱਤੇ ਹਨ। ਸ੍ਰੀਲੰਕਾ ਦੇ ਤਾਮਿਲ ਸੰਘਰਸ਼ ਦੇ ਅੰਦਰਲੇ ਗੱਦਾਰਾਂ ਨੂੰ ਇਕ ਮੀਟਿੰਗ ਸੱਦ ਕੇ ਸਾਰੇ ਖ਼ੁਦਗਰਜ਼ ਲੀਡਰਾਂ ਨੂੰ ਗੋਲੀ ਮਾਰ ਦਿੱਤੀ ਸੀ, ਜਿਹੜੇ ਛੋਟੀਆਂ ਮੋਟੀਆਂ ਰਿਆਇਤਾਂ ਲੈ ਕੇ ਤਾਮਿਲ ਹਿੰਦੂਆਂ ਦੇ ਸੰਘਰਸ਼ ਦੀ ਬਲੀ ਦੇ ਕੇ ਸ੍ਰੀਲੰਕਾ ਦੀ ਕੋਲੰਬੋ ਸਰਕਾਰ ਨਾਲ ਸਮਝੌਤਾ ਕਰਨਾ ਚਾਹੁੰਦੇ ਸਨ। ਗੱਦਾਰਾਂ ਦਾ ਸਫ਼ਾਇਆ ਕਰ ਕੇ ਤਾਮਿਲ ਇਲਮ ਲਿਬਰੇਸ਼ਨ ਟਾਈਗਰ ਦੇ ਵਿਜੈ ਪ੍ਰਭਾਕਰਨ ਨੇ ਤਾਮਿਲ ਹਿੰਦੂਆਂ ਦੇ ਸੰਘਰਸ਼ ਦੀ ਵਾਗਡੋਰ ਆਪਣੇ ਹੱਥ ਵਿਚ ਲੈ ਲਈ ਹੈ ਤੇ ਕੌਮ ਦੇ ਭਵਿੱਖ ਦਾ ਫ਼ੈਸਲਾ ਉਸ ਨੇ ਆਪਣੇ ਹੱਥ ਵਿਚ ਲੈ ਲਿਆ ਤੇ ਇਸ ਸੰਘਰਸ਼ ਨੂੰ ਅੰਦਰੂਨੀ ਢਾਹ ਲੱਗਣ ਤੋਂ ਬਚਾ ਲਿਆ ਹੈ। ਤਾਮਿਲ ਹਿੰਦੂ ਸੰਘਰਸ਼ ਆਪਣੀ ਆਜ਼ਾਦੀ ਲਈ ਅੱਗੇ ਵਧ ਰਿਹਾ ਹੈ। ਸੰਤ ਜੀ, ਤੁਸੀਂ ਖ਼ੁਦਗਰਜ਼ ਲੀਡਰਾਂ ਦੀ ਇਕ ਮੀਟਿੰਗ ਸੱਦ ਕੇ ਸਫ਼ਾਇਆ ਕਰ ਕੇ ਸਿੱਖ ਸੰਘਰਸ਼ ਦੀ ਕਮਾਂਡ ਆਪਣੇ ਹੱਥਾਂ ਵਿਚ ਲੈ ਲਵੋ ਤਾਂ ਕਿ ਸਿੱਖ ਕੌਮ ਦੀ ਆਜ਼ਾਦੀ ਦੀ ਪ੍ਰਾਪਤੀ ਤੋਂ ਬਿਨਾਂ ਕੋਈ ਸਮਝੌਤਾ ਭਾਰਤ ਦੀ ਕੇਂਦਰ ਸਰਕਾਰ ਨਾਲ ਨਾ ਹੋ ਸਕੇ।"

ਭਾਈ ਸੁਰਿੰਦਰ ਸਿੰਘ ਸੋਢੀ ਨੇ ਇਸ ਦਿਨ ਇਸ ਮੌਕੇ ਹੀ ਸੰਤ ਜਰਨੈਲ ਸਿੰਘ ਖ਼ਾਲਸਾ ਭਿੰਡਰਾਂਵਾਲਿਆਂ ਨੂੰ ਬੇਨਤੀ ਕੀਤੀ ਕਿ ਸੰਤ ਜੀ, ਸਾਨੂੰ ਹੁਕਮ ਦਿਉ ਫ਼ੌਜੀ ਕਾਰਵਾਈ ਕੀਤੀ ਜਾਂਦੀ ਹੈ, ਅਸੀਂ ਹਮਲਾ ਕਰ ਕੇ 5-7 ਟੈਂਕ ਤੋੜ ਕੇ ਗੰਨਾਂ ਖੋਹ ਲਿਆਉਂਦੇ ਹਾਂ। 5-7 ਸਿੰਘ ਸ਼ਹੀਦ ਵੀ ਹੋ ਗਏ ਤਾਂ ਕੋਈ ਗੱਲ ਨਹੀਂ। ਜਿਹੜੀਆਂ ਜੀਪਾਂ ਮਗਰ ਤੋਪਾਂ ਹੁੰਦੀਆਂ ਹਨ, ਉਹ ਵੀ

ਖੋਹ ਲਿਆਵਾਂਗੇ। ਹਾਲਾਤ ਤੋਂ ਲੱਗਦਾ ਹੈ ਕਿ ਕੇਂਦਰ ਸਰਕਾਰ ਸਾਨੂੰ ਖ਼ਤਮ ਕਰਨ ਲਈ ਫ਼ੌਜ ਨੂੰ ਟੈਂਕਾਂ ਨਾਲ ਲੈਸ ਕਰ ਕੇ ਹਮਲਾ ਕਰਨ ਲਈ ਦਰਬਾਰ ਸਾਹਿਬ ਵੱਲ ਭੇਜੇਗੀ। ਇਸ ਹਾਲਤ ਦਾ ਮੁਕਾਬਲਾ ਕਰਨ ਲਈ ਸਾਨੂੰ ਪੂਰੇ ਪ੍ਰਬੰਧ ਕਰਨੇ ਚਾਹੀਦੇ ਹਨ।

ਸੰਤ ਜੀ ਨੇ ਕਿਹਾ ਕਿ ਬੱਬੂ, ਫ਼ੌਜ ਨੂੰ ਆਉਣ ਦੇ, ਗੁਰੂ ਸਾਹਿਬ ਦੀ ਕਿਰਪਾ ਨਾਲ ਸੱਥਰ ਜ਼ਰੂਰ ਵਿਛਾਵਾਂਗੇ। ਸਰਕਾਰ ਤੋਪਾਂ ਨਾਲ ਦਰਬਾਰ ਸਾਹਿਬ ਢਾਹੁਣ ਆਵੇਗੀ ਤਾਂ ਸਿੰਘੋ, ਆਖ਼ਰੀ ਸਾਹ ਤੇ ਆਖ਼ਰੀ ਗੋਲੀ ਤਕ ਲੜਾਂਗੇ, ਸ਼ਹੀਦੀਆਂ ਪਾਵਾਂਗੇ। ਸਮਾਂ ਆਉਣ 'ਤੇ ਸ਼ਹਾਦਤ ਤੋਂ ਟਾਲਾ ਨਹੀਂ ਵੱਟਾਂਗੇ। ਪਰ ਸਿੰਘੋ, ਤੁਸੀਂ ਟੈਂਕ ਤੋੜ ਗੰਨਾਂ ਤੇ ਤੋਪਾਂ ਜ਼ਰੂਰ ਖੋਹ ਲਿਆਵੋ, ਇਕ ਤਾਂ ਇਸ ਕਾਰਨਾਮੇ ਨਾਲ ਸਰਕਾਰ ਨੂੰ ਦਰਬਾਰ ਸਾਹਿਬ ਉੱਤੇ ਹਮਲਾ ਕਰਨ ਦਾ ਬਹਾਨਾ ਮਿਲ ਜਾਵੇਗਾ, ਜਿਸ ਦੀ ਉਹ ਪਹਿਲਾਂ ਹੀ ਭਾਲ ਵਿਚ ਹੈ ਤੇ ਇਕ ਆਪਾਂ ਤੋਪਾਂ ਨਾਲ ਸ਼ਹਿਰ ਨਹੀਂ ਢਾਹੁਣਾ।

## ਕਾਂਡ 27

### ਤੋਤੀ ਦੀ ਗ਼ੱਦਾਰੀ ਦਾ ਪਰਦਾਫ਼ਾਸ਼ ਹੋਣਾ

ਹੁਸ਼ਿਆਰਪੁਰ ਦੇ ਐਸ.ਐਸ.ਪੀ. ਬੂਟਾ ਸਿੰਘ ਸਾਰੇ ਹਰਬੇ ਵਰਤ ਕੇ ਵੀ ਹਰਭਜਨ ਸਿੰਘ ਭਜੀ (ਭਜਨ ਸਿੰਘ) ਪਿੰਡ ਚੱਕ ਰਾਜੂ ਸਿੰਘ ਵਾਲਾ ਨੂੰ ਭਾਈ ਸੁਰਿੰਦਰ ਸਿੰਘ ਸੋਢੀ ਨੂੰ ਫੜਾਉਣ ਲਈ ਵਰਤ ਨਾ ਸਕਿਆ ਤਾਂ ਉਸ ਨੇ ਇਲਾਕੇ ਦੇ ਅਫ਼ੀਮ ਵੇਚਣ ਵਾਲੇ ਬਲੈਕੀਏ ਨੂੰ ਵਰਤਣ ਲਈ ਆਪਣੇ ਦਫ਼ਤਰ ਪੁਲਿਸ ਭੇਜ ਕੇ ਫੜ ਮੰਗਵਾਇਆ।

ਐਸ.ਐਸ.ਪੀ. ਬੂਟਾ ਸਿੰਘ ਨੇ ਕਿਹਾ, "ਤੋਤੀ, ਸਾਨੂੰ ਇਹ ਪਤਾ ਲੱਗਾ ਹੈ ਕਿ ਸੁਰਿੰਦਰ ਸਿੰਘ ਸੋਢੀ ਕੋਟਲੀ ਬਾਵਾ ਦਾਸ ਵਾਲਾ ਤੇਰਾ ਯਾਰ ਹੈ ਤੇ ਤੇਰੇ ਕੋਲ ਉਹ ਆਉਂਦਾ ਵੀ ਹੈ ਤੇ ਤੇਰੇ ਉੱਤੇ ਵਿਸ਼ਵਾਸ ਵੀ ਕਰਦਾ ਹੈ। ਜਾਂ ਤਾਂ ਉਸ ਨੂੰ ਫੜਾਉਣ ਲਈ ਪੁਲਿਸ ਵਾਸਤੇ ਕੰਮ ਕਰਨਾ ਹੋਵੇਗਾ, ਨਹੀਂ ਤਾਂ ਸਾਨੂੰ ਇਹ ਵੀ ਪਤਾ ਹੈ ਕਿ ਤੂੰ ਅਫ਼ੀਮ ਵੇਚਦਾ ਹੈਂ, ਜੇ ਤੂੰ ਪੁਲਿਸ



ਦੀ ਮਦਦ ਕਰੇਂਗਾ ਤਾਂ ਤੈਨੂੰ ਚਿੱਠੀ ਦਿੱਤੀ ਜਾਵੇਗੀ, ਸਰਕਾਰੇ-ਦਰਬਾਰੇ ਤੇਰੀ ਪੂਰੀ ਇੱਜ਼ਤ ਹੋਵੇਗੀ ਅਤੇ ਤੂੰ ਆਪਣਾ ਅਫ਼ੀਮ ਵੇਚਣ ਦਾ ਧੰਦਾ ਨਿਸ਼ੰਗ ਹੋ ਕੇ ਕਰੀ ਜਾਈਂ। ਜਿਥੇ ਵੀ ਲੋੜ ਪਈ ਪੁਲਿਸ ਤੇਰੀ ਮਦਦ ਕਰੇਗੀ। ਮਦਦ ਨਾ ਕਰਨ ਦੀ ਸੂਰਤ ਵਿਚ ਤੇਰੇ ਉੱਤੇ ਅਫ਼ੀਮ ਦਾ ਕੇਸ ਪਾ ਸਕਦੇ ਹਾਂ ਤੇ ਅੱਤਵਾਦੀਆਂ ਨੂੰ ਪਨਾਹ ਦੇਣ ਦਾ ਕੇਸ ਪਾ ਕੇ ਵੀ ਜੇਲ੍ਹ ਵਿਚ ਸੁੱਟ ਸਕਦੇ ਹਾਂ। ਦੱਸ ਤੈਨੂੰ ਕੀ ਮਨਜ਼ੂਰ ਹੈ?"

ਮੋਕਿੰਦਰ ਸਿੰਘ ਤੋਤੀ ਕਮਜ਼ੋਰ ਦਿਲ ਨਿਕਲਿਆ ਤੇ ਉਸ ਨੇ ਆਪਣੇ ਪੁਰਾਣੇ ਜਾਣੇ-ਪਛਾਣੇ ਮਿੱਤਰ ਨਾਲ ਗ਼ੱਦਾਰੀ ਕਰਨ 'ਤੇ ਪੁਲਿਸ ਲਈ ਕੰਮ ਕਰਨ ਲਈ ਹਾਂ ਕਰ ਦਿੱਤੀ। ਐਸ.ਐਸ.ਪੀ. ਨੇ ਕਿਹਾ ਕਿ ਮੋਕਿੰਦਰ ਸਿੰਘ, ਤੂੰ ਕੰਮ ਇਹ ਕਰਨਾ ਹੋਵੇਗਾ ਕਿ ਸੁਰਿੰਦਰ ਸਿੰਘ ਸੋਢੀ ਦਰਬਾਰ ਸਾਹਿਬ ਅੰਮ੍ਰਿਤਸਰ ਗੁਰੂ ਰਾਮਦਾਸ ਸਰਾਂ ਵਿਚੋਂ ਬਾਹਰ ਲਿਆਉਣਾ ਹੋਵੇਗਾ। ਪੁਲਿਸ ਉਸ ਨੂੰ ਆਪੇ ਫੜ ਲਵੇਗੀ।

ਤੋਤੀ ਨੇ ਕਿਹਾ, "ਜਨਾਬ, ਮੈਂ ਵੈਲੀ ਬੰਦਾ ਹਾਂ, ਮੇਰੇ ਬਾਰੇ ਸੋਢੀ ਜਾਣਦਾ ਹੈ ਕਿ ਮੈਂ ਛੋਟੇ ਮੋਟੇ ਕੇਸਾਂ ਵਿਚ ਪਹਿਲਾਂ ਬੰਦੇ ਫੜਾ ਦਿੰਦਾ ਹਾਂ ਫਿਰ ਆਪੇ ਹੀ ਜ਼ਮਾਨਤ ਕਰਾ ਦਿੰਦਾ ਹਾਂ। ਸੋਢੀ ਮੇਰੇ ਉੱਤੇ ਕਿਵੇਂ ਯਕੀਨ ਕਰੇਗਾ?"

ਐਸ.ਐਸ.ਪੀ. ਬੂਟਾ ਸਿੰਘ ਨੇ ਕਿਹਾ, "ਚੌ.....ਆ। ਸਾਨੂੰ ਬਹਾਨੇ ਨਹੀਂ, ਕੰਮ ਚਾਹੀਦਾ ਏ, ਜਿਵੇਂ ਵੀ ਹੋਵੇ ਉਸ ਦੀਆਂ ਤਸਵੀਰਾਂ ਚਾਹੀਦੀਆਂ ਹਨ ਤੇ ਕੰਮ ਕਰਾਉਣਾ ਵੀ ਤੇਰੀ .....।"

ਤੋਤੀ ਦਾ ਪਿਤਾ ਪਿੰਡ ਦਾ ਜ਼ੈਲਦਾਰ ਸਾਊ ਸੁਭਾਅ ਦਾ ਬੰਦਾ ਸੀ, ਉਹ ਮਗਰ ਆਇਆ ਤਾਂ ਉਸ ਨੂੰ ਪਤਾ ਲੱਗਾ ਕਿ ਮੇਰੇ ਪੁੱਤ ਮੋਕਿੰਦਰ ਸਿੰਘ ਨੂੰ ਪੁਲਿਸ ਕਿਉਂ ਫੜ ਲਿਆਈ ਹੈ। ਸੁਰਿੰਦਰ ਸਿੰਘ ਸੋਢੀ ਨੂੰ ਫੜਾਉਣ ਦੀ ਸ਼ਰਤ 'ਤੇ ਪੁਲਿਸ ਅਫ਼ਸਰ ਨੇ ਤੋਤੀ ਨੂੰ ਛੱਡ ਦਿੱਤਾ ਤੇ ਉਹ ਘਰ ਆ ਗਿਆ। ਜ਼ੈਲਦਾਰ ਨੇ ਆਪਣੇ ਪੁੱਤਰ ਨੂੰ ਸਮਝਾਇਆ ਕਿ ਪੁੱਤਰ, ਸੁਰਿੰਦਰ ਸਿੰਘ ਸੋਢੀ ਆਪਣੇ ਇਲਾਕੇ ਦਾ ਸੂਰਮਾ ਬਹਾਦਰ ਸਿੰਘ ਹੈ ਤੇ ਉਸ ਦੀ ਹਿਫ਼ਾਜ਼ਤ ਵਾਸਤੇ ਜਾਨ ਵੀ ਦੇਣੀ ਪੈ ਜਾਵੇ ਤਾਂ ਦੇ ਦੇਣੀ ਚਾਹੀਦੀ ਹੈ। ਪੁੱਤਰਾ, ਸੋਢੀ ਨੂੰ ਫੜਾਉਣ ਦਾ ਗੁਨਾਹ ਨਾ ਕਰੀਂ। ਜਿਹੜਾ ਬੰਦਾ ਸੂਰਮੇ ਨੂੰ ਫੜਾਵੇ ਜਾਂ ਮਰਵਾ ਦੇਵੇ ਲੋਕ ਉਸ ਨੂੰ ਗ਼ੱਦਾਰ ਕਹਿੰਦੇ ਹਨ, ਲਾਹਨਤਾ ਪਾਉਂਦੇ ਹਨ। ਜਦੋਂ ਉਹ ਪਾਪੀ ਮਰ ਜਾਵੇ ਤਾਂ ਲੋਕ ਉਸ ਦੀ ਅਰਥੀ ਦੇ ਮਗਰ ਜਾਣ 'ਤੇ ਵੀ ਸ਼ਰਮ ਮਹਿਸੂਸ ਕਰਦੇ ਹਨ।

ਦਾਨਸ਼ਮੰਦ ਨੰਬਰਦਾਰ ਪਿਤਾ ਦੀਆਂ ਚੰਗੀਆਂ ਹਦਾਇਤਾਂ ਦਾ ਵੈਲੀ ਸੁਭਾਅ ਦੇ ਤੋਤੀ 'ਤੇ ਕੋਈ ਅਸਰ ਨਾ ਹੋਇਆ। ਉਸ ਦੀ ਮਲੀਨ ਬੁੱਧੀ ਪਾਪ ਕਰਨ

ਲਈ ਤਿਆਰ ਹੋ ਗਈ। ਉਹ ਆਪਣੇ ਪਿੰਡੋਂ ਹੁਸ਼ਿਆਰਪੁਰ ਦੇ ਐਸ.ਐਸ.ਪੀ. ਦੇ ਦਫ਼ਤਰ ਗਿਆ ਤੇ ਜ਼ਰੂਰੀ ਹਦਾਇਤਾਂ ਲੈ ਕੇ ਸ੍ਰੀ ਦਰਬਾਰ ਸਾਹਿਬ ਪਹੁੰਚ ਗਿਆ। ਭਾਈ ਸੁਰਿੰਦਰ ਸਿੰਘ ਸੋਢੀ ਨੂੰ ਮਿਲਿਆ ਤੇ ਦੱਸਿਆ ਕਿ ਹੁਸ਼ਿਆਰਪੁਰ ਪੁਲਿਸ ਮੈਨੂੰ ਤੰਗ ਕਰਦੀ ਹੈ, ਇਥੇ ਰਹਿਣ ਵਾਸਤੇ ਮੇਰੀ ਮਦਦ ਕਰ।

ਸੋਢੀ ਨੇ ਕਿਹਾ, ''ਭਾਊ, ਸਾਡਾ ਅਨੁਸ਼ਾਸਨ ਬੜਾ ਸਖ਼ਤ ਹੈ, ਤੇਰੇ ਤੋਂ ਨਿਭਣਾ ਨਹੀਂ।''

ਤੋਤੀ ਮਿੱਠੀਆਂ ਮਿੱਠੀਆਂ ਗੱਲਾਂ ਕਰ ਕੇ ਸੁਰਿੰਦਰ ਸਿੰਘ ਸੋਢੀ ਦੇ ਨੇੜੇ ਹੁੰਦਾ ਗਿਆ। ਤੋਤੀ ਨੇ ਕਿਹਾ, ''ਸੋਢੀ, ਮੇਰਾ ਵਿਚਾਰ ਹੈ ਕਿ ਆਪਾਂ ਪਾਸਪੋਰਟ ਬਣਾ ਲਈਏ, ਸਮਾਂ ਆਉਣ 'ਤੇ ਜੇ ਕਿਤੇ ਬਾਹਰ ਨਿਕਲਣਾ ਪਵੇ ਤਾਂ ਨਿਕਲਿਆ ਜਾ ਸਕੇ।''

ਸੋਢੀ ਨੇ ਕਿਹਾ, ''ਭਾਊ, ਅਸੀਂ ਬਾਹਰ ਕਿਤੇ ਨਹੀਂ ਜਾਣਾ, ਅਸੀਂ ਅਰਦਾਸ ਕੀਤੀ ਹੈ ਕਿ ਸਿੱਖ ਕੌਮ ਦੀ ਆਜ਼ਾਦੀ ਦਾ ਸੰਘਰਸ਼ ਲੜਦਿਆਂ ਸ਼ਹੀਦੀ ਪਾਉਣੀ ਹੈ।''

ਤੋਤੀ ਨੇ ਕਿਹਾ, ''ਸੋਢੀ, ਪਾਸਪੋਰਟ ਬਣਿਆ ਹੋਊ ਤਾਂ ਮਾੜਾ ਨਹੀਂ, ਆਜ਼ਾਦੀ ਦੇ ਸੰਘਰਸ਼ ਲਈ ਕਈ ਕੰਮ ਤੇ ਕਈ ਮੁਲਕਾਂ ਤੋਂ ਮਦਦ ਹਾਸਲ ਕਰਨ ਲਈ ਵੀ ਬਾਹਰ ਜਾਣਾ ਪੈ ਸਕਦਾ ਹੈ। ਆਪਣੇ ਇਲਾਕੇ ਦਾ ਭਾਈ ਤਲਵਿੰਦਰ ਸਿੰਘ ਬੱਬਰ ਵੀ ਸਿੱਖ ਕੌਮ ਦੀ ਆਜ਼ਾਦੀ ਲਈ ਬਾਹਰਲੇ ਮੁਲਕਾਂ ਵਿਚ ਕੰਮ ਕਰ ਰਿਹਾ ਹੈ।''

ਤੋਤੀ ਗੱਲਾਂ-ਗੱਲਾਂ ਵਿਚ ਸੁਰਿੰਦਰ ਸਿੰਘ ਸੋਢੀ ਨੂੰ ਭਰਮਾਉਣ ਵਿਚ ਸਫਲ ਹੋ ਗਿਆ। ਤੋਤੀ ਤੇ ਸੁਰਿੰਦਰ ਸਿੰਘ ਸੋਢੀ ਨੇ ਸਤਪਾਲ ਦਾਨਿਸ਼ ਸਟੂਡੀਓ ਕੋਲ ਪਾਸਪੋਰਟ ਸਾਈਜ਼ ਦੀਆਂ ਤਸਵੀਰਾਂ ਖਿਚਾਈਆਂ ਤੇ ਤਸਵੀਰਾਂ ਦੇ ਪੈਸੇ ਸੁਰਿੰਦਰ ਸਿੰਘ ਸੋਢੀ ਨੇ ਦਿੱਤੇ। ਤੋਤੀ ਨੇ ਐਸ.ਐਸ.ਪੀ. ਨੂੰ ਖ਼ਬਰ ਭੇਜੀ ਕਿ ਸੁਰਿੰਦਰ ਸਿੰਘ ਸੋਢੀ ਦੀਆਂ ਫ਼ੋਟੋਆਂ ਖਿਚਾ ਲਈਆਂ ਹਨ ਤੇ ਛੇਤੀ ਹੀ ਲੈ ਕੇ ਭੇਜ ਦੇਵਾਂਗਾ। ਤੋਤੀ ਨੇ ਇਕੱਲਾ ਜਾ ਕੇ ਸਤਪਾਲ ਦਾਨਿਸ਼ ਸਟੂਡੀਓ ਨੂੰ ਕਿਹਾ, ''ਇਹ ਫ਼ੋਟੋ ਵੱਧ ਬਣਾ ਦੇ ਤੇ ਜਿਹੜੀਆਂ ਬਣੀਆਂ, ਮੈਨੂੰ ਦੇ ਦਿਉ।''

ਸਤਪਾਲ ਦਾਨਿਸ਼ ਨੂੰ ਸ਼ੱਕ ਹੋ ਗਿਆ, ਉਹ ਅਕਸਰ ਹੀ ਸੰਤ ਜਰਨੈਲ ਸਿੰਘ ਜੀ ਖ਼ਾਲਸਾ ਭਿੰਡਰਾਂਵਾਲਿਆਂ ਦੇ ਕਹਿਣ 'ਤੇ ਸੇਵਾ ਵਿਚ ਹਾਜ਼ਰੀ ਭਰਦਾ ਸੀ, ਟਕਸਾਲੀ ਬਾਣੇ ਵਾਲੇ ਸਿੰਘਾਂ ਦੇ ਸੁਭਾਅ ਤੋਂ ਜਾਣੂ ਸੀ। ਤੋਤੀ 50 ਸਾਲ ਦੀ ਉਮਰ ਦਾ ਬੁਜ਼ਰਗ ਜਿਹਾ ਵੈਲੀ, ਸੁਰਿੰਦਰ ਸਿੰਘ ਸੋਢੀ ਜਿਹੇ ਬਹਾਦਰ



ਸਿੰਘ ਦੀਆਂ ਵੱਧ ਤਸਵੀਰਾਂ ਦੀ ਮੰਗ ਕਰੇ, ਦਾਲ ਵਿਚ ਕੁਝ ਕਾਲਾ ਜ਼ਰੂਰ ਸੀ। ਉਸ ਦੇ ਤੇਜ਼ ਦਿਮਾਗ਼ ਨੇ ਅੰਦਾਜ਼ਾ ਲਾਇਆ। ਉਸ ਨੇ ਤੋਤੀ ਨੂੰ ਜਵਾਬ ਦਿੱਤਾ ਕਿ ਫ਼ੋਟੋ ਤਾਂ ਮੈਂ ਉਸ ਸਿੰਘ ਨੂੰ ਹੀ ਦੇਵਾਂਗਾ, ਉਸ ਨੂੰ ਨਾਲ ਲੈ ਆ। ਇਸ ਤਰ੍ਹਾਂ ਤੋਤੀ ਨੂੰ ਵਾਪਸ ਮੋੜ ਦਿੱਤਾ।

ਦੂਜੇ ਪਾਸੇ ਹੁਸ਼ਿਆਰਪੁਰ ਜ਼ਿਲ੍ਹੇ ਵਿਚ ਚੱਲ ਰਹੇ ਨਾਟਕ ਇਸ ਤਰ੍ਹਾਂ ਸਨ ਕਿ ਸੁਰਿੰਦਰ ਸਿੰਘ ਸੋਢੀ ਦੇ ਚੋਟੀ ਦੇ ਜੁਝਾਰੂ ਬਣ ਜਾਣ 'ਤੇ ਪੁਲਿਸ ਉਸ ਦੇ ਤਾਇਆ ਮੋਹਨ ਸਿੰਘ ਤੇ ਪਰਿਵਾਰ ਨੂੰ ਤੰਗ ਕਰਨ ਲੱਗੀ ਤਾਂ ਪਰਿਵਾਰ ਦੇ ਬਚਾਅ ਲਈ ਸੁਰਿੰਦਰ ਸਿੰਘ ਸੋਢੀ ਨੇ ਇਹ ਨੀਤੀ ਅਪਣਾਈ ਸੀ ਕਿ ਮੇਰਾ ਤਾਇਆ ਮੋਹਨ ਸਿੰਘ ਮੈਨੂੰ ਜਾਇਦਾਦ, ਜ਼ਮੀਨ ਤੇ ਬੁੱਲੋਵਾਲ ਵਾਲੀਆਂ ਦੁਕਾਨਾਂ ਵਿਚੋਂ ਹਿੱਸਾ ਨਹੀਂ ਦਿੰਦਾ। ਮੈਂ ਇਸ ਨੂੰ ਮਾਰ ਦੇਣਾ ਹੈ। ਇਹ ਪ੍ਰਚਾਰ ਵੀ ਕਰਦਾ ਸੀ ਤੇ ਤਾਇਆ ਮੋਹਨ ਸਿੰਘ 'ਤੇ (ਫ਼ਰਜ਼ੀ) ਕਾਤਲਾਨਾ ਹਮਲੇ ਵੀ ਕੀਤੇ ਸਨ। ਮੋਹਨ ਸਿੰਘ ਨੇ ਪੁਲਿਸ ਕੋਲ ਕਾਤਲਾਨਾ ਹਮਲਿਆਂ ਦੀ ਰਿਪੋਰਟ ਵੀ ਦਰਜ ਕਰਵਾਈ ਸੀ। ਗਿਆਨੀ ਮੋਹਨ ਸਿੰਘ ਨੇ ਆਪਣੇ ਵੱਲੋਂ ਵੱਡਾ ਪੁੱਤਰ ਮੁਖ਼ਤਿਆਰ ਸਿੰਘ, ਕਿਤੇ ਦੂਰ ਰਿਸ਼ਤੇਦਾਰੀ ਵਿਚ ਭੇਜਿਆ ਹੋਇਆ ਦੱਸਿਆ ਸੀ ਪਰ ਅਸਲ ਵਿਚ ਸੁਰਿੰਦਰ ਸਿੰਘ ਸੋਢੀ ਨਾਲ ਜ਼ਿਆਦਾ ਮੋਹ ਹੋਣ ਕਰਕੇ ਉਹ ਵੀ ਸੰਤ ਜਰਨੈਲ ਸਿੰਘ ਜੀ ਖ਼ਾਲਸਾ ਭਿੰਡਰਾਂਵਾਲਿਆਂ ਦੇ ਜਥੇ ਵਿਚ ਹੀ ਰਹਿ ਰਿਹਾ ਸੀ ਤੇ ਉਸ ਦੀ ਉਮਰ ਵੀ ਹਾਲੇ ਛੋਟੀ ਸੀ ਜਿਸ ਨੂੰ ਸੁਰਿੰਦਰ ਸਿੰਘ ਸੋਢੀ ਨੇ ਇਹ ਕਹਿ ਕੇ ਵਾਪਸ ਘਰ ਭੇਜ ਦਿੱਤਾ ਸੀ ਕਿ ਸਿੱਖ ਸੰਘਰਸ਼ ਦੀ ਸੇਵਾ ਮੈਂ ਕਰ ਰਿਹਾ ਹਾਂ, ਤੇਰਾ ਵੀ ਇਥੇ ਰਹਿਣਾ ਠੀਕ ਨਹੀਂ, ਤੇਰੀ ਉਮਰ ਛੋਟੀ ਹੈ।

ਗਿਆਨੀ ਮੋਹਨ ਸਿੰਘ ਜੀ ਹੁਸ਼ਿਆਰਪੁਰ ਕਿਸੇ ਕੰਮ ਗਏ ਹੋਏ ਸਨ ਕਿ ਐਸ.ਐਸ.ਪੀ. ਬੂਟਾ ਸਿੰਘ ਨੇ ਆਪਣੀ ਕਾਰ ਰੋਕ ਕੇ ਕਿਹਾ ਕਿ ਮੋਹਨ ਸਿੰਘ, ਹੁਣ ਤੈਨੂੰ ਘਬਰਾਉਣ ਦੀ ਲੋੜ ਨਹੀਂ, ਕੱਲ੍ਹ ਤਕ ਅਸੀਂ ਸੁਰਿੰਦਰ ਸਿੰਘ ਸੋਢੀ ਦੀਆਂ ਤਸਵੀਰਾਂ ਹਾਸਲ ਕਰ ਲੈਣੀਆਂ ਹਨ ਜੋ ਦੋ-ਚਾਰ ਦਿਨਾਂ ਵਿਚ ਪੰਜਾਬ, ਹਰਿਆਣਾ, ਦਿੱਲੀ ਤਕ ਦੇ ਸਾਰੇ ਥਾਣਿਆਂ ਵਿਚ ਭੇਜ ਦੇਣੀਆਂ ਹਨ, ਜਿਸ ਨਾਲ ਸੁਰਿੰਦਰ ਸਿੰਘ ਸੋਢੀ ਹੁਣ ਬਹੁਤੇ ਦਿਨ ਪੁਲਿਸ ਦੀ ਪਕੜ ਤੋਂ ਬਚ ਨਹੀਂ ਸਕੇਗਾ।

ਗਿਆਨੀ ਮੋਹਨ ਸਿੰਘ ਨੇ ਕਿਹਾ, ''ਬਹੁਤ ਅੱਛਾ ਸਾਹਿਬ ਜੀ।''

ਗਿਆਨੀ ਮੋਹਨ ਸਿੰਘ ਘਰ ਆਇਆ ਤੇ ਤਿਆਰ ਹੋ ਕੇ ਅੰਮ੍ਰਿਤਸਰ ਵਾਲੀ ਬੱਸ 'ਤੇ ਚੜ੍ਹ ਗਿਆ ਤੇ ਦਰਬਾਰ ਸਾਹਿਬ ਪਹੁੰਚ ਕੇ ਸੁਰਿੰਦਰ ਸਿੰਘ ਸੋਢੀ ਨੂੰ ਮਿਲਿਆ। ਸੁਰਿੰਦਰ ਸਿੰਘ ਸੋਢੀ ਨੇ ਪਰਿਵਾਰ ਦੀ ਸੁੱਖ-ਸਾਂਦ ਪੁੱਛੀ

ਤਾਂ ਤਾਇਆ ਮੋਹਣ ਸਿੰਘ ਨੇ ਕਿਹਾ, "ਸੋਢੀ, ਤੂੰ ਤਸਵੀਰਾਂ ਖਿਚਵਾਈਆਂ ਹਨ?"

ਸੋਢੀ ਨੇ ਕਿਹਾ, "ਤਾਇਆ ਜੀ, ਇਸ ਦਾ ਕੀ ਮਤਲਬ?"

ਤਾਇਆ ਮੋਹਨ ਸਿੰਘ ਕਹਿਣ ਲੱਗੇ, "ਸੋਢੀ, ਐਸ.ਐਸ.ਪੀ. ਬੂਟਾ ਸਿੰਘ ਨੇ ਮੈਨੂੰ ਦੱਸਿਆ ਕਿ ਹੁਣ ਤਕ ਸਾਡੇ ਕੋਲ ਸੋਢੀ ਦੀ ਫ਼ੋਟੋ ਨਹੀਂ ਸੀ, ਤਾਂ ਹੀ ਉਹ ਸਾਡੀ ਪਕੜ ਤੋਂ ਬਚਿਆ ਹੋਇਆ ਹੈ। ਹੁਣ ਅਸੀਂ ਇਕ ਬੰਦੇ ਦੀ ਡਿਊਟੀ ਲਾ ਕੇ ਉਸ ਦੀਆਂ ਫ਼ੋਟੋਆਂ ਲੁਹਾਈਆਂ ਹਨ ਜੋ ਛੇਤੀ ਹੀ ਸਾਰੇ ਥਾਣਿਆਂ ਨੂੰ ਭੇਜੀਆਂ ਜਾ ਰਹੀਆਂ ਹਨ।"

ਸੋਢੀ ਨੇ ਕਿਹਾ, "ਤਾਇਆ ਜੀ, ਉਹ ਆਪਣੇ ਜ਼ਿਲ੍ਹੇ ਵਾਲਾ ਤੋਤੀ ਬਲੈਕੀਆ, ਉਹ ਇਥੇ ਆਇਆ ਸੀ, ਮੈਨੂੰ ਕਹਿੰਦਾ ਸੀ ਕਿ ਪੁਲਿਸ ਤੰਗ ਕਰਦੀ ਆ, ਉਹਨੇ ਆਪਣੀ ਤੇ ਮੇਰੀ ਫ਼ੋਟੋ ਖਿਚਾਈ ਸੀ। ਦੋ-ਤਿੰਨ ਦਿਨ ਹੋ ਗਏ ਆ।"

ਲਾਗੇ ਬੈਠੇ ਸਿੰਘ ਸੁਰਿੰਦ੍ਰ ਸਿੰਘ ਸੋਢੀ ਦੇ ਕਹਿਣ 'ਤੇ ਸਟੂਡੀਓ 'ਤੇ ਗਏ ਤੇ ਪੁੱਛਿਆ ਕਿ ਕੋਈ ਬੰਦਾ ਤਸਵੀਰਾਂ ਤਾਂ ਨਹੀਂ ਲੈ ਗਿਆ। ਤਾਂ ਸਟੂਡੀਓ ਵਾਲੇ ਨੇ ਕਿਹਾ ਕਿ ਸੁਰਿੰਦਰ ਸਿੰਘ ਸੋਢੀ ਦੇ ਨਾਲ ਦਾ ਬੰਦਾ ਬਹੁਤ ਵਾਰ ਆਇਆ, ਮੈਨੂੰ ਸ਼ੱਕ ਜਿਹਾ ਪੈ ਗਿਆ, ਮੈਂ ਦਿੱਤੀਆਂ ਨਹੀਂ, ਮੈਂ ਕਿਹਾ ਕਿ ਸੋਢੀ ਨੂੰ ਲੈ ਕੇ ਆ। ਨਾਲ ਉਹ ਲਿਆਉਂਦਾ ਨਹੀਂ।

ਤੋਤੀ ਦੀ ਗ਼ੱਦਾਰੀ ਦੀ ਸਾਜ਼ਿਸ਼ ਦਾ ਪਰਦਾਫਾਸ਼ ਹੋ ਗਿਆ। ਸਿੰਘਾਂ ਨੇ ਤੋਤੀ ਨੂੰ ਕਾਬੂ ਕਰ ਲਿਆ। ਸੁਰਿੰਦਰ ਸਿੰਘ ਸੋਢੀ ਨੇ ਕਿਹਾ ਕਿ ਇਹਦੇ ਤੋਂ ਗ਼ਲਤੀ ਹੋ ਗਈ, ਛੱਡ ਦਿਉ। ਇਹ ਆਪ ਸ਼ਰਮ ਦਾ ਮਾਰਿਆ ਮਰ ਜਾਊ।

ਇਸ ਤੋਂ ਪਿੱਛੋਂ ਤੋਤੀ ਨਾਲ ਕੀ ਬੀਤੀ, ਕਿਸੇ ਨੂੰ ਕੋਈ ਪਤਾ ਨਹੀਂ, ਉਹ ਜ਼ਿੰਦਾ ਹੈ ਜਾਂ ਨਹੀਂ।

## ਕਾਂਡ 28

ਸਿੱਪ ਹੱਕਾਂ ਦੀ ਪ੍ਰਾਪਤੀ ਲਈ ਸ਼੍ਰੋਮਣੀ ਅਕਾਲੀ ੬ਲ ਵੱਲੋ 4 ਅਗਸਤ, 1982 ਤੋਂ ਆਰੰਭ ਹੋਏ ਧਰਮ ਯੁੱਧ ਮੋਰ. ਦੌਰਾਨ ਹਿੰਦ ਤੇ ਪੰਜਾਬ ਸਰਕਾਰ ਤੇ ਪੁਲਿਸ ਵਾਲਿਆਂ ੇ ਸਿੱਖਾਂ ਉੱਤੇ ਜ਼ੁਲਮ ਕਰਨਾ ਸ਼ੁਰੂ ਕਰ ਦਿੱਤਾ।



ਅੰਮ੍ਰਿਤਧਾਰੀ ਸਿੰਘਾਂ ਨੂੰ ਫੜ ਕੇ ਥਾਣਿਆਂ ਅੰਦਰ ਤਸੀਹੇ ਦਿੱਤੇ ਜਾਂਦੇ, ਮਰ ਜਾਣ 'ਤੇ ਰਾਤ ਦੇ ਹਨੇਰੇ ਵਿਚ ਉਜਾੜ ਥਾਵਾਂ ਉੱਤੇ, ਨਹਿਰਾਂ, ਨਾਲਿਆਂ ਦੇ ਪੁਲਾਂ 'ਤੇ ਲਿਜਾ ਕੇ ਸਿੱਖਾਂ ਨੂੰ ਅਖੌਤੀ ਪੁਲਿਸ ਮੁਕਾਬਲੇ ਵਿਚ ਮਾਰ ਦਿੱਤਾ ਜਾਂਦਾ। ਸਿੱਖ ਨੌਜਵਾਨਾਂ ਨੂੰ ਝੂਠੇ ਪੁਲਿਸ ਮੁਕਾਬਲਿਆਂ ਵਿਚ ਮਾਰਨ ਦੇ ਇਨਾਮ ਵਿਚ ਸਰਕਾਰ ਵੱਲੋਂ ਅਹੁਦੇ ਵਧਾਏ ਜਾਂਦੇ, ਤਰੱਕੀਆਂ ਦਿੱਤੀਆਂ ਜਾਂਦੀਆਂ ਸਨ। ਜ਼ਾਲਮ ਪੁਲਿਸ ਵਾਲਿਆਂ ਨੂੰ ਸਿੰਘਾਂ ਉੱਤੇ ਜ਼ੁਲਮ ਕਰ ਕੇ ਆਪਣੇ ਮੋਢਿਆਂ ਦੇ ਸਟਾਰ ਵਧਾਉਣ ਦਾ ਮੌਕਾ ਮਿਲਿਆ ਤਾਂ ਸੰਤ ਜਰਨੈਲ ਸਿੰਘ ਜੀ ਖ਼ਾਲਸਾ ਭਿੰਡਰਾਂਵਾਲਿਆਂ ਨੇ ਆਪਣੇ ਸਾਥੀ ਜੁਝਾਰੂ ਖ਼ਾਲਸੇ ਨਾਲ ਜ਼ਾਲਮ ਪੁਲਿਾ ਅਫ਼ਸਰਾਂ ਨੂੰ ਜ਼ੁਲਮ ਰੋਕਣ ਲਈ ਅਪੀਲ, ਵਕੀਲ ਤੇ ਦਲੀਲ ਰਾਹੀਂ ਵੀ ਕਿਹਾ ਤੇ ਬਾਜ ਨਾ ਆਉਣ 'ਤੇ ਨਤੀਜੇ ਭੁਗਤਣ ਲਈ ਤਿਆਰ ਰਹਿਣ ਦੀ ਚਿਤਾਵਨੀ ਵੀ ਦਿੱਤੀ :

*16-17 ਬੰਦੇ ਆ ਪੰਜਾਬ ਵਿਚ ਜਿਨ੍ਹਾਂ ਨੇ ਸਿੱਖਾਂ ਦਾ ਖ਼ੂਨ ਪੀਤੈ। ਸੁਰਜੀਤ ਸਿੰਘ ਬੈਂਸ, ਹਰਜੀਤ ਸਿੰਘ ਇੰਸਪੈਕਟਰ, ਇਸੇ ਤਰ੍ਹਾਂ ਕਿਹਰ ਸਿੰਘ ਮਹਿਮਾ ਸੰਗੀਏ ਦਾ ਭਰਾ, ਨਰਕਧਾਰੀ ਦਾ ਇਥੇ ਲੱਗਾ ਜਿਹੜਾ ਸਿੰਘਾਂ ਨੂੰ ਮਾਰਨ ਉੱਤੇ ਡੀ.ਐਸ.ਪੀ. ਗੁਰਬਚਨ ਸਿੰਘ, ਮੱਖਣ ਸਿੰਘ ਹੌਲਦਾਰ, ਬੂਟਾ ਸਿੰਘ ਸਿਪਾਹੀ, ਇਕ ਦਰਸ਼ਨ ਸਿੰਘ ਇਥੇ ਆਹ ਜਿਹਨਾਂ ਨੇ ਮੁਕਦਮੇ ਵਿਚ ਕੁਝ ਗੜਬੜ ਕੀਤੀ ਆ, ਇਹਨਾਂ ਵਾਲੇ ਵਿਚ। ਇਕ ਗੁਰਦਰਸ਼ਨ ਸਿੰਘ ਰਣੀਏ ਵਾਲਾ, ਇਕ ਗੁਰਚਰਨ ਸਿੰਘ ਸਾਂਸੀ ਫ਼ਰੀਦਕੋਟ ਵਾਲਾ, ਇਕ ਸੁੱਚਾ ਸਿੰਘ, ਇਕ ਸ਼ਿਆਮ ਸੁੰਦਰ ਮੋਗੇ ਦਾ, ਇਕ ਆਰ. ਭੱਟੀ ਤੇ ਨਾਂਅ ਕੀ ਆ ਪੰਜਾਬ ਦਾ ਮੁੱਖ ਮੰਤਰੀ। ਇਹਨਾਂ ਨੇ ਇਹ ਨਿਯਮ ਕੀਤਾ ਕਿ ਚਾਹੇ ਸਿੱਖ ਸੱਚਾ ਤੇ ਚਾਹੇ ਝੂਠਾ, ਆਪਣੀ ਕੁਰਸੀ ਨੂੰ ਕਾਇਮ ਰੱਖਣ ਵਾਸਤੇ ਕਿਸੇ ਸਿੱਖ ਦੇ ਗਾਤਰੇ ਵਿਚ ਕਿਰਪਾਨ ਨਹੀਂ ਰਹਿਣ ਦੇਣੀ। ਸਿਰ ਉੱਤੇ ਪੱਗ ਨਹੀਂ ਰਹਿਣ ਦੇਣੀ ੫ ਇਹਨਾਂ ਭੋਲਿਆਂ ਨੂੰ ਇਹ ਨਹੀਂ ਪਤਾ ਕਿ ਸਿੱਖ ਕੌਮ ਦੀ ਪੱਗ ਨੂੰ ਖ਼ਤਮ ਕਰਨ ਵਾਸਤੇ ਨਰੰਗੇ ਵਰਗੇ ਹੋ ਗੁਜ਼ਰੇ ਆ, ਅਖ਼ੀਰ ਉਹਨਾਂ ਨੂੰ ਚੀਕਾਂ ਮਾਰ ਕੇ ਇਥੋਂ ਨਿਕਲਣਾ ਪਿਆ ਸੀ, ਤੁਸੀਂ ਕਿਹੜੇ ਬਾਗ ਦੀ ਮੂਲੀ ਓ?*

*('ਸਿੰਘ ਗਰਜ', ਸੰਤ ਜਰਨੈਲ ਸਿੰਘ ਵੱਲੋਂ ਜ਼ਾਲਮ ਪੁਲਿਸ ਅਫ਼ਸਰਾਂ ਨੂੰ ਚਿਤਾਵਨੀ, ਸੰਪਾਦਕ ਨਰਾਇਣ ਸਿੰਘ, ਪੰਨਾ 112)*

ਗੁਰਚਰਨ ਸਿੰਘ ਸਾਂਸੀ ਨਾਂ ਦਾ ਪੁਲਿਸ ਇੰਸਪੈਕਟਰ ਵੀ ਸਿੰਘਾਂ ਉੱਤੇ ਤਸ਼ੱਦਦ ਕਰ ਕੇ ਆਪਣੇ ਮੋਢਿਆਂ ਦੇ ਸਟਾਰ ਵਧਾਉਣ ਦਾ ਚਾਹਵਾਨ ਸੀ ਤੇ ਸਿੱਖਾਂ ਉੱਤੇ ਜ਼ੁਲਮ ਕਰ ਰਿਹਾ ਸੀ। ਉਹ ਚਿਤਾਵਨੀ ਦੇਣ ਦੇ ਬਾਵਜੂਦ

ਵੀ ਜ਼ੁਲਮ ਕਰਨੋਂ ਬਾਜ਼ ਨਾ ਆਇਆ। ਜੁਝਾਰੂ ਖ਼ਾਲਸੇ ਨੇ ਜ਼ਾਲਮਾਂ ਨੂੰ ਸੋਧਣ ਲਈ ਪੱਕੀ ਨੀਤੀ ਧਾਰੀ ਹੋਈ ਸੀ। ਬਹਾਦਰ ਸਿੰਘ ਵੀ ਉਸ ਨੂੰ ਸੋਧਣ ਲਈ ਪਿੱਛਾ ਕਰ ਰਹੇ ਸਨ। 15 ਅਗਸਤ, 1983 ਨੂੰ 1 ਵੱਜ ਕੇ 15 ਮਿੰਟ 'ਤੇ ਮੋਟਰਸਾਈਕਲ ਉੱਤੇ ਗੰਨਮੈਨ ਸਮੇਤ ਥਾਣੇ ਵਿਚੋਂ ਨਿਕਲ ਕੇ ਬਜ਼ਾਰ ਵਿਚ ਜਾ ਰਿਹਾ ਸੀ, ਜਦੋਂ ਬਿਜਲੀ ਘਰ ਦੇ ਕੋਲ ਗਿਆ ਤਾਂ ਭਾਈ ਸੁਰਿੰਦਰ ਸਿੰਘ ਸੋਢੀ ਨੇ ਵੀ ਮੋਟਰਸਾਈਕਲ ਬਰਾਬਰ ਉੱਤੇ ਕਰ ਦਿੱਤਾ। ਸੁਰਿੰਦਰ ਸਿੰਘ ਸੋਢੀ ਮੋਟਰ ਸਾਈਕਲ ਚਲਾ ਰਿਹਾ ਸੀ ਤੇ ਪਿੱਛੇ ਬੈਠੇ ਸਿੰਘਾਂ ਨੇ ਸਟੇਨਗੰਨ ਨਾਲ ਗੋਲੀਆਂ ਦਾ ਮੀਂਹ ਵਰ੍ਹਾ ਦਿੱਤਾ। ਪੁਲਿਸ ਇੰਸਪੈਕਟਰ ਤੇ ਗੰਨਮੈਨ ਗੋਲੀਆਂ ਵੱਜੀਆਂ। ਦੋਵੇਂ ਮੋਟਰਸਾਈਕਲ ਸਮੇਤ ਉਲਟ ਕੇ ਡਿੱਗ ਪਏ। ਸੁਰਿੰਦਰ ਸਿੰਘ ਸੋਢੀ ਦੇ ਸਾਥੀਆਂ ਨੇ 'ਸਤਿ ਸ੍ਰੀ ਅਕਾਲ' ਦੇ ਜੈਕਾਰੇ ਲਾ ਦਿੱਤੇ ਤੇ ਪੁਲਿਸ ਵਾਲਿਆਂ ਦੇ ਹਥਿਆਰ ਲੈ ਕੇ ਮੋਟਰਸਾਈਕਲ ਉੱਤੇ ਫਰਾਰ ਹੋ ਗਏ।

ਲੋਕਾਂ ਵਿਚ ਦੰਦ-ਕਥਾ ਹੈ ਕਿ ਸਿੰਘਾਂ ਦਾ ਮੋਟਰਸਾਈਕਲ ਬਹੁਤ ਤੇਜ਼ ਬਜ਼ਾਰ ਵਿਚੋਂ ਲੰਘਿਆ। ਸਾਦਿਕ ਵਾਲੀ ਸੜਕ ਕਾਲਜ ਕੋਲੋਂ ਮੁੜਨ ਲੱਗਿਆਂ ਵੀ ਹੌਲੀ ਨਹੀਂ ਕੀਤਾ। ਮੋਟਰਸਾਈਕਲ ਜੀ.ਟੀ. ਰੋਡ ਉੱਤੇ ਦੁਹਾਈਆਂ ਪਾਉਂਦਾ ਜਾ ਰਿਹਾ ਸੀ। ਪੁਲਿਸ ਨੇ ਇੰਸਪੈਕਟਰ ਗੁਰਚਰਨ ਸਿੰਘ ਸਾਂਸੀ ਤੇ ਗੰਨਮੈਨ ਨੂੰ ਹਸਪਤਾਲ ਪਹੁੰਚਾਇਆ। ਇੰਸਪੈਕਟਰ ਦੀ ਤਾਂ ਮੌਕੇ ਉੱਤੇ ਹੀ ਮੌਤ ਹੋ ਗਈ, ਸਿਪਾਹੀ ਗੰਨਮੈਨ ਨੂੰ ਹਸਪਤਾਲ ਦਾਖ਼ਲ ਕਰਾਇਆ ਗਿਆ। ਸੁਰਿੰਦਰ ਸਿੰਘ ਸੋਢੀ ਸਾਥੀਆਂ ਸਮੇਤ ਚੜ੍ਹਦੀ ਕਲਾ ਵਿਚ ਆਪਣੇ ਟਿਕਾਣੇ ਨੂੰ ਨਿਕਲ ਗਿਆ।

ਪੁਲਿਸ ਇਲਾਕੇ ਦੇ ਗੁਰਸਿੱਖਾਂ ਨੂੰ ਫੜ ਕੇ ਤੰਗ ਕਰਨ ਲੱਗੀ। ਹੋਰ ਸਿੱਖਾਂ ਦੇ ਨਾਲ-ਨਾਲ ਅੰਮ੍ਰਿਤਧਾਰੀ ਗੁਰਸਿੱਖ ਡਾਕਟਰ ਹਰਿੰਦਰ ਸਿੰਘ ਗਿੱਲ ਨੂੰ ਸਾਂਸੀ ਦੇ ਕਤਲ ਵਿਚ ਗ੍ਰਿਫ਼ਤਾਰ ਕਰ ਕੇ ਜੇਲ੍ਹ ਭੇਜ ਦਿੱਤਾ ਗਿਆ।



# ਕਾਂਡ 29

## ਸੋਢੀ ਸਿਰਦਾਰ ਦੇ ਕਤਲ ਦੀ ਸਾਜ਼ਿਸ਼

ਖ਼ੁਦਗਰਜ਼ ਅਕਾਲੀ ਧਰਮ ਯੁੱਧ ਮੋਰਚੇ ਦੀ ਕਮਾਨ ਹੱਥੋਂ ਨਿਕਲ ਜਾਣ ਤੋਂ ਪਰੇਸ਼ਾਨ ਸਨ ਤੇ ਉਹ ਸੰਤ ਜਰਨੈਲ ਸਿੰਘ ਜੀ ਖ਼ਾਲਸਾ ਭਿੰਡਰਾਂਵਾਲੇ ਨੂੰ ਆਪਣੇ ਰਾਹ ਵਿਚ ਰੁਕਾਵਟ ਸਮਝਦੇ ਸਨ ਕਿ ਜਿਊਂਦੇ ਜੀ ਸੰਤ ਜਰਨੈਲ ਸਿੰਘ ਖ਼ਾਲਸਾ ਭਿੰਡਰਾਂਵਾਲਾ ਸਾਨੂੰ ਕਦੀ ਵੀ ਦਿੱਲੀ ਸਰਕਾਰ ਨਾਲ ਕੁਝ ਕੁ ਰਿਆਇਤਾਂ ਉੱਤੇ ਸਮਝੌਤਾ ਨਹੀਂ ਕਰਨ ਦੇਵੇਗਾ। ਸੰਤ ਜਰਨੈਲ ਸਿੰਘ ਜੀ ਖ਼ਾਲਸਾ ਭਿੰਡਰਾਂਵਾਲਿਆਂ ਦੀ ਸਿੱਖ ਸੰਘਰਸ਼ ਪ੍ਰਤੀ ਇਮਾਨਦਾਰੀ ਸਦਕਾ ਗੱਲ ਰਿਆਇਤੀ ਸਮਝੌਤਿਆਂ ਤੋਂ ਅੱਗੇ ਸਿੱਖ ਕੌਮ ਦੀ ਆਜ਼ਾਦੀ ਦੀ ਪ੍ਰਾਪਤੀ ਤਕ ਪਹੁੰਚ ਗਈ ਸੀ। ਹਰਚੰਦ ਸਿੰਘ ਲੌਂਗੋਵਾਲ ਮੋਰਚਾ ਡਿਕਟੇਟਰ, ਸ਼੍ਰੋਮਣੀ ਅਕਾਲੀ ਦਲ ਦਾ ਸਕੱਤਰ, ਹੋਰ ਅਕਾਲੀ ਜੁੰਡਲੀ ਦੇ ਲੀਡਰ, ਦਿੱਲੀ ਦਰਬਾਰ ਨੂੰ ਚਿੱਠੀ ਪੱਤਰ ਲਿਖ ਕੇ ਲਿਲਤੜੀਆਂ ਕੱਢ ਰਹੇ ਸਨ ਕਿ ਸਾਨੂੰ ਸੰਤ ਭਿੰਡਰਾਂਵਾਲੇ ਤੋਂ ਬਚਾਉ, ਫ਼ੌਜ ਭੇਜੋ, ਭਿੰਡਰਾਂਵਾਲਾ ਵੇਖ ਕੇ ਭੱਜ ਜਾਵੇਗਾ।

ਹਰਚੰਦ ਸਿੰਘ ਲੌਂਗੋਵਾਲ ਅਤੇ ਸਕੱਤਰ ਗੁਰਚਰਨ ਸਿੰਘ ਹਰ ਹਾਲਤ ਵਿਚ ਸੰਤ ਭਿੰਡਰਾਂਵਾਲੇ ਦਾ ਸਫ਼ਾਇਆ ਕਰਨਾ ਚਾਹੁੰਦੇ ਸਨ। ਦਿੱਲੀ ਹਕੂਮਤ ਨੂੰ ਚਿੱਠੀਆਂ ਵੀ ਲਿਖੀਆਂ ਅਤੇ ਵੱਡੀਆਂ ਸਾਜ਼ਿਸ਼ਾਂ ਵੀ ਘੜੀਆਂ। ਗੁਰਚਰਨ ਸਿੰਘ ਸਕੱਤਰ ਸ਼੍ਰੋਮਣੀ ਅਕਾਲੀ ਦਲ, ਪੁਰਾਣਾ ਨਕਸਲੀ ਸੀ, ਉਸ ਨੇ ਗੁੰਡਾ ਗਰੋਹ ਨਾਲ ਸਬੰਧ ਕਾਇਮ ਕੀਤੇ। ਉਸ ਨੇ ਸਰਕਾਰ ਤੋਂ ਆਪਣੀ ਪਛਾਣ ਵਾਲੇ ਨਸ਼ੀਲੀਆਂ ਚੀਜ਼ਾਂ ਦੇ ਸਮਗਲਰ, ਸੁਰਿੰਦਰ ਸਿੰਘ ਛਿੰਦਾ ਨੂੰ ਜੇਲ੍ਹ ਵਿਚੋਂ ਰਿਹਾਅ ਕਰਵਾਇਆ। ਸੁਰਿੰਦਰ ਸਿੰਘ ਛਿੰਦਾ ਜੇਲ੍ਹ ਵਿਚੋਂ ਰਿਹਾਅ ਹੋਣ ਤੋਂ ਬਾਅਦ ਸਿੱਧਾ ਗੁਰਚਰਨ ਸਿੰਘ ਸਕੱਤਰ ਸ਼੍ਰੋਮਣੀ ਅਕਾਲੀ ਦਲ ਕੋਲ ਪਹੁੰਚਿਆ। ਗੁਰੂ ਰਾਮਦਾਸ ਸਰਾਂ ਦੇ ਕਮਰਾ ਨੰਬਰ 102 ਵਿਚ ਗੁਰਚਰਨ ਸਿੰਘ ਸਕੱਤਰ ਨੇ ਸੁਰਿੰਦਰ ਸਿੰਘ ਛਿੰਦਾ ਨੂੰ ਕਿਹਾ ਕਿ ਜਿਵੇਂ ਵੀ ਹੁੰਦਾ ਇਹ ਫਸਤਾ ਵੱਢ ਦੇ। ਸੰਤ ਜਰਨੈਲ ਸਿੰਘ ਭਿੰਡਰਾਂਵਾਲਾ ਤੇ ਇਸ ਦਾ ਭਤੀਜਾ ਸਵਰਨ ਸਿੰਘ,

ਸੁਰਿੰਦਰ ਸਿੰਘ ਸੋਢੀ ਅਤੇ ਸੰਤਾਂ ਦਾ ਟਰੱਕ ਡਰਾਈਵਰ, ਇਹਨਾਂ ਚਾਰਾਂ ਨੂੰ ਮਾਰ ਦਿਉ ਤੇ ਪੰਜਾਹ ਲੱਖ ਰੁਪਏ ਮੈਂ ਤੈਨੂੰ ਦਿਆਂਗਾ। ਸਰਕਾਰ ਵੱਲੋਂ ਕਤਲ ਕੇਸ ਦਾ ਪਰਚਾ ਦਰਜ ਨਹੀਂ ਹੋਵੇਗਾ। ਗੁਰਚਰਨ ਸਿੰਘ ਸਕੱਤਰ ਦੀ ਸਾਜ਼ਿਸ਼ ਤਹਿਤ ਸੁਰਿੰਦਰ ਸਿੰਘ ਛਿੰਦੇ ਨੇ ਆਪਣਾ ਗੈਂਗ ਸੰਗਠਤ ਕਰ ਲਿਆ। ਪਹਿਲਾਂ ਸਮਗਲਿੰਗ ਵਿਚ ਸਾਥ ਦੇਣ ਵਾਲੀ ਤੇਜ਼ ਤਰਾਰ ਲੜਕੀ ਬਲਜੀਤ ਕੌਰ ਨੂੰ, ਜੋ ਉਸ ਦੀ ਰਖੇਲ ਸੀ, ਸ੍ਰੀ ਦਰਬਾਰ ਸਾਹਿਬ ਦੀ ਸਰਾਂ 'ਚ ਲੈ ਕੇ ਰਹਿਣ ਲੱਗਾ। ਤੋਚੀ ਨਾਂ ਦਾ ਮੁੰਡਾ ਵੀ ਸੱਦ ਲਿਆ ਤੇ ਗੁਰਚਰਨ ਸਿੰਘ ਦੇ ਕਹਿਣ 'ਤੇ ਅਕਾਲੀ ਦਲ ਤਲਵੰਡੀ ਦਾ ਅੰਮ੍ਰਿਤਸਰ ਸ਼ਹਿਰੀ ਦਾ ਪ੍ਰਧਾਨ ਮਲਕ ਸਿੰਘ ਭਾਟੀਆ ਵੀ ਸ਼ਾਮਲ ਹੋ ਗਿਆ। ਸੰਤ ਜਰਨੈਲ ਸਿੰਘ ਜੀ ਖ਼ਾਲਸਾ ਭਿੰਡਰਾਂਵਾਲੇ, ਗੁਰੂ ਰਾਮਦਾਸ ਲੰਗਰ ਦੀ ਇਮਾਰਤ ਦੀ ਦੂਜੀ ਮੰਜ਼ਿਲ ਤੋਂ ਸਿੱਖਾਂ ਨੂੰ ਸੰਬੋਧਨ ਕਰਦੇ ਸਨ ਤਾਂ ਉਹ ਆਮ ਸਿੱਖਾਂ ਵਾਂਗ ਸੰਗਤ ਵਿਚ ਆ ਕੇ ਬੈਠ ਜਾਂਦਾ ਸੀ। ਤੇਜ਼ ਤਰਾਰ ਛਿੰਦਾ ਹੌਲੀ ਹੌਲੀ ਸੁਰਿੰਦਰ ਸਿੰਘ ਸੋਢੀ ਨਾਲ ਬੋਲ ਚਾਲ ਵਧਾਉਣ ਲੱਗ ਪਿਆ ਤੇ ਜਥੇ ਦੇ ਸਿੰਘਾਂ ਵਿਚ ਹੀ ਇਧਰ ਉਧਰ ਨਜ਼ਰ ਆਉਣ ਲੱਗਾ।

13 ਅਪ੍ਰੈਲ, 1984 ਦੀ ਵਿਸਾਖੀ ਵਾਲੇ ਦਿਨ ਬਲਜੀਤ ਕੌਰ ਪਿਸਤੌਲ ਭਰ ਕੇ 25 ਮਿੰਟ ਸੰਤ ਜਰਨੈਲ ਸਿੰਘ ਜੀ ਖ਼ਾਲਸਾ ਭਿੰਡਰਾਂਵਾਲਿਆਂ ਦੇ ਸਾਹਮਣੇ ਬੈਠੀ ਰਹੀ। ਬਾਅਦ ਵਿਚ ਸਿੰਘਾਂ ਨੇ ਜਦੋਂ ਪੁੱਛ ਪੜਤਾਲ ਕੀਤੀ ਤਾਂ ਪੁੱਛਿਆ ਕਿ ਜਿਹੜਾ ਤੂੰ ਪਿਸਤੌਲ ਭਰ ਕੇ ਬੈਠੀਂ, ਚਲਾਇਆ ਕਿਉਂ ਨਾ? ਕਹਿੰਦੀ ਮੇਰੇ ਦਿਲ ਵਿਚ ਜੁਰਅਤ ਨਹੀਂ ਪਈ ਉੱਠ ਕੇ ਚਲਾਉਣ ਦੀ, ਭੈ ਆਉਂਦਾ ਸੀ। ਵਿਸਾਖੀ ਵਾਲੇ ਦਿਨ ਛਿੰਦੇ ਤੇ ਬਲਜੀਤ ਕੌਰ ਦੀ ਸੰਤ ਜਰਨੈਲ ਸਿੰਘ ਜੀ ਖ਼ਾਲਸਾ ਭਿੰਡਰਾਂਵਾਲਿਆਂ ਤੇ ਸੁਰਿੰਦਰ ਸਿੰਘ ਸੋਢੀ ਨੂੰ ਮਾਰਨ ਦੀ ਪੂਰੀ ਤਿਆਰੀ ਸੀ। ਗੁਰਚਰਨ ਸਿੰਘ ਸਕੱਤਰ ਨੇ ਗੁਰੂ ਰਾਮਦਾਸ ਸਰਾਂ ਦੇ ਕਮਰਾ ਨੰਬਰ 102 ਵਿਚ 40 ਹਜ਼ਾਰ ਰੁਪਿਆ ਸੁਰਿੰਦਰ ਸਿੰਘ ਛਿੰਦੇ ਨੂੰ ਦਿੱਤਾ। ਦੋ ਹਜ਼ਾਰ ਬਲਜੀਤ ਕੌਰ ਨੂੰ ਦਿੱਤਾ, ਦੋ ਹਜ਼ਾਰ ਤੋਚੀ ਨੂੰ ਦਿੱਤਾ ਤੇ ਕਿਹਾ ਕਿ ਸੰਤ ਜਰਨੈਲ ਸਿੰਘ ਖ਼ਾਲਸਾ, ਸੁਰਿੰਦਰ ਸਿੰਘ ਸੋਢੀ, ਸਵਰਨ ਸਿੰਘ ਤੇ ਟਰੱਕ ਡਰਾਈਵਰ, ਚੌਹਾਂ ਨੂੰ ਮਾਰ ਦਿਉ। ਬਾਅਦ ਵਿਚ ਆਪੇ ਅਸੀਂ ਸੰਭਾਲ ਲਵਾਂਗੇ। ਪੰਜਾਹ ਲੱਖ ਬਾਅਦ ਵਿਚ ਦਿੱਤਾ ਜਾਵੇਗਾ।

ਛਿੰਦੇ ਦੇ ਗੈਂਗ ਨੇ ਗੁਰਚਰਨ ਸਿੰਘ ਸਕੱਤਰ ਦੀਆਂ ਹਦਾਇਤਾਂ ਅਨੁਸਾਰ ਪੂਰੀ ਤਿਆਰੀ ਕਰ ਲਈ ਤੇ ਡਿਊਟੀਆਂ ਸੰਭਾਲ ਲਈਆਂ। 13 ਅਪ੍ਰੈਲ, 1984 ਨੂੰ ਵਿਸਾਖੀ ਦੇ ਦਿਹਾੜੇ ਸਰਦਾਰ ਸੁਰਿੰਦਰ ਸਿੰਘ ਸੋਢੀ ਦਾ ਪਰਿਵਾਰ ਵੀ ਸ੍ਰੀ ਦਰਬਾਰ ਸਾਹਿਬ ਦਰਸ਼ਨ ਇਸ਼ਨਾਨ ਕਰਨ ਆਇਆ ਹੋਇਆ ਸੀ।



ਸਰਦਾਰ ਸੋਢੀ ਦੇ ਚਾਚਾ ਤਰਲੋਚਨ ਸਿੰਘ, ਵੱਡੀ ਭੈਣ ਗੁਰਵਿੰਦਰ ਕੌਰ, ਭਾਈਆ ਸ. ਜੋਗਾ ਸਿੰਘ ਮਿੱਠਾ ਪੁਰ (ਜਲੰਧਰ) ਵੀ ਪਹੁੰਚੇ ਹੋਏ ਸਨ। ਸਰਦਾਰ ਸੁਰਿੰਦਰ ਸਿੰਘ ਸੋਢੀ ਨੇ ਪਰਿਵਾਰ ਨਾਲ ਖ਼ੁਸ਼ੀ ਖ਼ੁਸ਼ੀ ਗੱਲਾਂ ਕੀਤੀਆਂ। 13 ਅਪ੍ਰੈਲ, 1983 ਨੂੰ ਸਵੇਰੇ ਦਸ ਕੁ ਵਜੇ ਸੁਰਿੰਦਰ ਸਿੰਘ ਸੋਢੀ, ਭਾਈ ਅਮਰੀਕ ਸਿੰਘ ਅਤੇ ਚਾਚਾ ਤਰਲੋਚਨ ਸਿੰਘ ਸ੍ਰੀ ਅਕਾਲ ਤਖ਼ਤ ਸਾਹਿਬ ਦੇ ਲਾਗੇ ਕਮਰੇ ਵਿਚ ਬੈਠੇ ਗੱਲਾਂ ਕਰ ਰਹੇ ਸਨ ਕਿ ਉਥੇ ਛਿੰਦਾ ਵੀ ਪਹੁੰਚ ਗਿਆ ਤੇ ਫ਼ਤਹਿ ਬੁਲਾ ਕੇ ਬੈਠ ਗਿਆ ਅਤੇ ਕਹਿਣ ਲੱਗਾ ਕਿ ਸੋਢੀ, ਜੂਸ ਪਿਲਾ। ਭਾਈ ਅਮਰੀਕ ਸਿੰਘ ਨੇ ਕਿਹਾ, "ਜੂਸ ਇਥੇ ਹੀ ਪਿਲਾ ਦਿੰਦੇ ਹਾਂ।"

ਭਾਈ ਅਮਰੀਕ ਸਿੰਘ ਨੇ ਇਕ ਸਿੰਘ ਨੂੰ ਭੇਜ ਕੇ ਜੂਸ ਮੰਗਵਾ ਲਿਆ, ਜੋ ਸਾਰਿਆਂ ਨੇ ਪੀਤਾ। ਅਸਲ ਵਿਚ ਛਿੰਦਾ ਬਹਾਨੇ ਨਾਲ ਸੁਰਿੰਦਰ ਸਿੰਘ ਸੋਢੀ ਨੂੰ ਦਰਬਾਰ ਸਾਹਿਬ ਤੋਂ ਬਾਹਰ ਲਿਜਾ ਕੇ ਮਾਰਨਾ ਚਾਹੁੰਦਾ ਸੀ। ਸੁਰਿੰਦਰ ਸਿੰਘ ਸੋਢੀ ਦੇ ਚਾਚਾ ਤਰਲੋਚਨ ਸਿੰਘ ਨੇ ਦੱਸਿਆ ਕਿ ਭਾਈ ਅਮਰੀਕ ਸਿੰਘ, ਸੁਰਿੰਦਰ ਸਿੰਘ ਸੋਢੀ, ਮੈਂ ਤੇ ਹੋਰ ਸਿੰਘ ਇਕੱਠੇ ਹੀ ਗੁਰੂ ਰਾਮਦਾਸ ਲੰਗਰ 'ਤੇ ਚਲੇ ਗਏ, ਜਿਸ ਕਰਕੇ ਛਿੰਦੇ ਦੀ ਸਕੀਮ ਵਿਸਾਖੀ ਵਾਲੇ ਦਿਨ ਸਿਰੇ ਨਾ ਚੜ੍ਹੀ। ਇਸ ਦਿਨ ਹੀ ਬਲਜੀਤ ਕੌਰ ਪਿਸਤੌਲ ਭਰ ਕੇ ਸੰਤ ਜਰਨੈਲ ਸਿੰਘ ਜੀ ਖ਼ਾਲਸਾ ਭਿੰਡਰਾਂਵਾਲਿਆਂ ਨੂੰ ਮਾਰਨ ਵਾਸਤੇ ਬੈਠੀ ਸੀ।

ਅਗਲੇ ਦਿਨ ਸਵੇਰੇ ਦਸ ਕੁ ਵਜੇ ਸੁਰਿੰਦਰ ਸਿੰਘ ਸੋਢੀ ਆਪਣੇ ਚਾਚਾ ਸ. ਤਰਲੋਚਨ ਸਿੰਘ ਨੂੰ ਰਿਕਸ਼ੇ 'ਤੇ ਬਿਠਾ ਕੇ ਘੰਟਾ ਘਰ ਚੌਕ ਤੋਂ ਵਾਪਸ ਆਇਆ। 12 ਕੁ ਵਜੇ ਭੈਣ ਗੁਰਵਿੰਦਰ ਸਿੰਘ ਤੇ ਭਾਈਆ ਜੋਗਾ ਸਿੰਘ ਨੂੰ ਗੁਰੂ ਰਾਮਦਾਸ ਸਰਾਂ ਵਾਲੇ ਗੇਟ ਤੋਂ ਟਾਂਗੇ ਉਤੇ ਬਿਠਾ ਕੇ ਤੋਰ ਕੇ ਆਇਆ ਤੇ ਸਿੰਧੀ ਹੋਟਲ ਜੋ ਗੁਰੂ ਰਾਮਦਾਸ ਸਰਾਂ ਦੇ ਸਾਹਮਣੇ ਹੁੰਦਾ ਸੀ, ਉਸ ਵਿਚ ਕੁਝ ਖਾਣ ਪੀਣ ਦੇ ਇਰਾਦੇ ਨਾਲ ਗਿਆ। ਹੋਟਲ ਦੇ ਕਾਰੀਗਰ ਭੂਪ ਸਿੰਘ ਗੜ੍ਹਵਾਲੀ (ਜੋ ਅੱਜ ਕੱਲ੍ਹ ਗੁਰਦੁਆਰਾ ਸ਼ਹੀਦਾਂ ਲਾਗੇ ਪਕੌੜਿਆਂ ਦੀ ਦੁਕਾਨ ਚਲਾ ਰਿਹਾ ਹੈ) ਨੂੰ ਕਿਹਾ ਕਿ ਭਾਈ ਜੀ ਗੁਲਾਬ ਜਾਮਨ ਤੇ ਠੰਡਾ ਭੇਜ ਦੇਣਾ। ਭੂਪ ਸਿੰਘ ਨੇ ਕਿਹਾ ਕਿ ਸੋਢੀ ਸਰਦਾਰ, ਅੱਜ ਸਵੇਰੇ ਤੋਂ ਤੇਰੇ ਬਾਰੇ ਦੋ ਬੰਦੇ ਕਈ ਵਾਰੀ ਪੁੱਛਣ ਆਏ ਕਿ ਸੋਢੀ ਨਹੀਂ ਆਇਆ। ਇਕ ਔਰਤ ਵੀ ਉਡੀਕ ਰਹੀ ਸੀ, ਦਸ ਮਿੰਟ ਪਹਿਲਾਂ ਆਈ ਸੀ। ਇਹ ਪੁੱਛਣ ਵਾਲੇ ਬੰਦੇ ਛਿੰਦਾ ਗੈਂਗ ਦੇ ਮੈਂਬਰ ਤੋਚੀ ਤੇ ਸੁੱਖਾ ਸਨ, ਜਿਨ੍ਹਾਂ ਨੂੰ ਸਰਦਾਰ ਸੁਰਿੰਦਰ ਸਿੰਘ ਸੋਢੀ ਦਾ ਪਤਾ ਕਰਨ ਲਈ ਛਿੰਦਾ ਭੇਜ ਰਿਹਾ ਸੀ। ਸੋਢੀ ਸਰਦਾਰ ਦਲੇਰ ਤੇ ਨਿਡਰ ਸੂਰਮਾ ਸੀ, ਨੇ ਕਿਹਾ, "ਹੋਊ ਕੋਈ।" ਤੇ ਉਹ ਹੋਟਲ

ਦੀਆਂ ਪੌੜੀਆਂ ਚੜ੍ਹ ਕੇ ਉਪਰ ਗਿਆ ਤੇ ਟੂਟੀ ਤੋਂ ਮੂੰਹ ਹੱਥ ਧੋ ਕੇ ਰੁਮਾਲ ਨਾਲ ਪੂੰਝਦਾ ਹੋਇਆ ਹੇਠਾਂ ਆ ਗਿਆ। ਮਲਕ ਸਿੰਘ ਭਾਟੀਆ ਵੀ ਹੋਟਲ ਵਿਚ ਹੀ ਠਹਿਰਿਆ ਹੋਇਆ ਸੀ ਤੇ ਵੱਡੀ ਸਕੀਮ ਅਨੁਸਾਰ ਐਂਬੂਲੈਂਸ ਗੱਡੀ ਦਾ ਪ੍ਰਬੰਧ ਵੀ ਕੀਤਾ ਹੋਇਆ ਸੀ ਕਿ ਜੇ ਛਿੰਦਾ ਗੈਂਗ ਦਾ ਕੋਈ ਮੈਂਬਰ ਐਕਸ਼ਨ ਕਰਨ ਵੇਲੇ ਜ਼ਖ਼ਮੀ ਹੋ ਜਾਂਦਾ ਤਾਂ ਉਸ ਨੂੰ ਐਂਬੂਲੈਂਸ ਵਿਚ ਪਾ ਕੇ ਫਰਾਰ ਹੋਇਆ ਜਾ ਸਕੇ। ਸੁੱਖਾ ਤੇ ਤੋਚੀ ਮੋਟਰਸਾਈਕਲ 'ਤੇ ਸਿੰਧੀ ਹੋਟਲ ਦੇ ਬਾਹਰ ਆਏ। ਮਲਕ ਸਿੰਘ ਭਾਟੀਆ ਨੇ ਸੁਰਿੰਦਰ ਸਿੰਘ ਸੋਢੀ ਸਰਦਾਰ ਦੇ ਹੋਟਲ ਵਿਚ ਹੋਣ ਦਾ ਇਸ਼ਾਰਾ ਕਰ ਦਿੱਤਾ।

ਸੁਰਿੰਦਰ ਸਿੰਘ ਸੋਢੀ ਹਾਲੇ ਗੁਲਾਮ ਜਾਮਨ ਤੇ ਠੰਡੇ ਨੂੰ ਹੱਥ ਲਾਉਣ ਹੀ ਲੱਗਾ ਸੀ ਕਿ ਬਲਜੀਤ ਕੌਰ ਕਹਿਣ ਲੱਗੀ, ''ਸੋਢੀ, ਮੇਰੀ ਉਂਗਲ ਉੱਤੇ ਪੱਟੀ ਠੀਕ ਕਰ ਕੇ ਬੰਨ੍ਹ ਦੇ।''

ਸੋਢੀ ਨੇ ਕਿਹਾ, ''ਬੀਬੀ, ਉਂਗਲ 'ਤੇ ਕੀ ਵੱਜਿਆ ?''

ਬਲਜੀਤ ਕੌਰ ਨੇ ਕਿਹਾ, ''ਇਹ ਛਿੰਦਾ ਨਾ ਜਿਹੜਾ, ਮੈਨੂੰ ਬਹੁਤ ਤੰਗ ਕਰ ਰਿਹਾ, ਮੈਂ ਇਸ ਤੋਂ ਬਹੁਤ ਤੰਗ ਆਈ ਹਾਂ।''

ਸੋਢੀ ਨੇ ਕਿਹਾ, ''ਬੀਬੀ, ਮੈਂ ਛਿੰਦੇ ਨੂੰ ਸਮਝਾਵਾਂਗਾ।''

ਬਲਜੀਤ ਕੌਰ ਸੁਰਿੰਦਰ ਸਿੰਘ ਸੋਢੀ ਦੇ ਸਾਹਮਣੇ ਬੈਠੀ ਸੀ। ਸੋਢੀ ਬਲਜੀਤ ਕੌਰ ਦੀ ਪੱਟੀ ਠੀਕ ਕਰ ਕੇ ਬੰਨ੍ਹ ਰਿਹਾ ਸੀ, ਇਤਨੇ ਨੂੰ ਛਿੰਦਾ ਹੋਟਲ ਵਿਚ ਆ ਗਿਆ। ਬਲਜੀਤ ਕੌਰ ਨੇ ਸਲਵਾਰ ਦੇ ਨੇਫੇ ਵਿਚ ਲੁਕਾਇਆ ਪਿਸਤੌਲ ਕੱਢ ਕੇ ਸੋਢੀ ਦੇ ਮੱਥੇ ਵਿਚ ਗੋਲੀ ਮਾਰ ਦਿੱਤੀ ਅਤੇ ਸੁਰਿੰਦਰ ਸਿੰਘ ਛਿੰਦੇ ਨੇ ਆਪਣੇ ਪਿਸਤੌਲ ਨਾਲ ਸੁਰਿੰਦਰ ਸਿੰਘ ਸੋਢੀ ਦੀ ਛਾਤੀ ਵਿਚ 6 ਗੋਲੀਆਂ ਮਾਰੀਆਂ। ਵੱਡੇ ਵੱਡੇ ਖ਼ਤਰਿਆਂ ਨਾਲ ਖੇਡਣ ਵਾਲਾ ਸੂਰਮਾ ਸੁਰਿੰਦਰ ਸਿੰਘ ਸੋਢੀ ਗ਼ੱਦਾਰਾਂ ਦੀ ਟੋਲੀ ਨੇ ਧੋਖੇ ਨਾਲ ਵਿਸਾਹ ਕੇ ਮਾਰ ਦਿੱਤਾ। ਛਿੰਦੇ ਦੀਆਂ ਚਲਾਈਆਂ ਗੋਲੀਆਂ ਨਾਲ ਸਿੰਧੀ ਹੋਟਲ ਅੰਦਰ ਕੁਲਦੀਪ ਸਿੰਘ ਨਾਂ ਦਾ ਗਾਹਕ ਵੀ ਫੱਟੜ ਹੋ ਗਿਆ। ਛਿੰਦਾ ਸੁਰਿੰਦਰ ਸਿੰਘ ਸੋਢੀ ਦਾ ਰਿਵਾਲਵਰ ਲਾਹ ਕੇ ਭੱਜ ਗਿਆ। ਬਲਜੀਤ ਕੌਰ 'ਮੈਂ ਬਦਲਾ ਲੈ ਲਿਆ, ਮੈਂ ਬਦਲਾ ਲੈ ਲਿਆ' ਦਾ ਰੌਲਾ ਪਾਉਂਦੀ ਹੋਈ ਸੰਤ ਜਰਨੈਲ ਸਿੰਘ ਜੀ ਖ਼ਾਲਸਾ ਭਿੰਡਰਾਂਵਾਲਿਆਂ ਵੱਲ ਗੁਰੂ ਰਾਮਦਾਸ ਲੰਗਰ ਵੱਲ ਨੂੰ ਭੱਜ ਗਈ। ਸਿੰਧੀ ਹੋਟਲ ਦੇ ਅੰਦਰ ਅਤੇ ਬਾਹਰ ਰੌਲਾ ਪੈ ਗਿਆ ਕਿ ਸੁਰਿੰਦਰ ਸਿੰਘ ਸੋਢੀ ਨੂੰ ਗੋਲੀ ਮਾਰ ਕੇ ਮਾਰ ਦਿੱਤਾ, ਸੋਢੀ ਨੂੰ.....।

ਇਹ ਖ਼ਬਰ ਸੁਣ ਕੇ ਪਰਕਰਮਾਂ ਬ੍ਰਹਮ ਬੂਟਾ ਦੇ ਕੋਲੋਂ ਭਾਈ ਸੁਖਵੰਤ ਸਿੰਘ ਬੱਲੂ ਤੇ ਸਾਥੀ ਭਾਈ ਗੁਰਦਿਆਲ ਸਿੰਘ (ਭਈਏ ਤੋਂ ਸਿੰਘ ਸਜਿਆ



ਸੀ) ਸਿੰਧੀ ਹੋਟਲ ਵਿਚ ਗਏ। ਸੁਰਿੰਦਰ ਸਿੰਘ ਸੋਢੀ ਖ਼ੂਨ ਨਾਲ ਲੱਥ-ਪੱਥ ਸੀ ਅਤੇ ਅਜੇ ਸਹਿਕਦਾ ਸੀ। ਸਰਦਾਰ ਸੁਰਿੰਦਰ ਸਿੰਘ ਸੋਢੀ ਦੇ ਇਕ ਗੋਲੀ ਮੱਥੇ ਵਿਚ ਤੇ 6 ਗੋਲੀਆਂ ਵੱਖੀ ਤੇ ਛਾਤੀ ਵਿਚ ਵੱਜੀਆਂ ਸਨ। ਭਾਈ ਸੁਖਵੰਤ ਸਿੰਘ ਬੱਲੂ ਅਤੇ ਭਾਈ ਗੁਰਦਿਆਲ ਸਿੰਘ ਸੁਰਿੰਦਰ ਸਿੰਘ ਸੋਢੀ ਨੂੰ ਐਂਬੂਲੈਂਸ ਵਿਚ ਪਾ ਕੇ ਹਸਪਤਾਲ ਲੈ ਗਏ, ਰਸਤੇ ਵਿਚ ਜਾਂਦਿਆਂ ਸਰਦਾਰ ਸੁਰਿੰਦਰ ਸਿੰਘ ਸੋਢੀ ਦੀ ਮੌਤ ਹੋ ਗਈ।

ਬਲਜੀਤ ਕੌਰ ਹੱਥ ਵਿਚ ਪਿਸਤੌਲ ਫੜੀ ਸੰਤਾਂ ਵੱਲ ਜਾ ਰਹੀ ਸੀ। ਗੁਰੂ ਰਾਮਦਾਸ ਲੰਗਰ ਦੀਆਂ ਪੌੜੀਆਂ ਚੜ੍ਹਦੀ ਸਿੰਘਾਂ ਨੇ ਰੋਕ ਲਈ ਤੇ ਪਿਸਤੌਲ ਖੋਹ ਲਿਆ। ਸੰਤ ਜਰਨੈਲ ਸਿੰਘ ਜੀ ਖ਼ਾਲਸਾ ਭਿੰਡਰਾਂਵਾਲਿਆਂ ਦੇ ਸਾਹਮਣੇ ਪੇਸ਼ ਕੀਤੀ ਤਾਂ ਸੰਤ ਜੀ ਨੇ ਪੁੱਛਿਆ, ''ਬੀਬੀ, ਤੂੰ ਕਹਿੰਦੀ ਹੈਂ, ਸੋਢੀ ਤੇਰੀ ਇੱਜ਼ਤ ਲੁੱਟਣ ਪੈ ਗਿਆ ਸੀ ਕੋਈ ਗਵਾਹ ਸਬੂਤ ਦੇ ਸਕਦੀ ਹੈਂ ?''

ਬਲਜੀਤ ਕੌਰ ਨੇ ਕਿਹਾ, ''ਜੀ ਨਹੀਂ, ਸੋਢੀ ਸਰਦਾਰ ਨੇ ਤਾਂ ਮੈਨੂੰ ਕੁਝ ਨਹੀਂ ਕਿਹਾ। ਛਿੰਦਾ ਕਹਿੰਦਾ ਸੀ ਕਿ ਸੰਤ ਜੀ ਨੂੰ ਤੂੰ ਇੰਝ ਕਹਿ ਦੇਵੇਂਗੀ ਤਾਂ ਤੇਰੀ ਜਾਨ ਬਚ ਜਾਊ।''

ਸਿੰਘ ਪੁੱਛਗਿੱਛ ਕਰਨ ਲਈ ਗੁਰੂ ਰਾਮਦਾਸ ਲੰਗਰ ਦੀ ਹੇਠਲੀ ਮੰਜ਼ਿਲ 'ਤੇ ਬਲਜੀਤ ਕੌਰ ਨੂੰ ਲੈ ਆਏ। ਸਿੰਘਣੀਆਂ ਨੇ ਪੁੱਛਿਆ ਤਾਂ ਕੁਝ ਦੱਸਦੀ ਨਹੀਂ ਸੀ। ਜਦੋਂ ਫਿਰ ਸਿੰਘਾਂ ਨੇ ਸੋਧਾ ਲਾਇਆ, ਚਾਰ ਕੁ ਡਾਂਗਾਂ ਵੱਜੀਆਂ ਤਾਂ ਆਪੇ ਸਾਰੇ ਬਿਆਨ ਦੇਣ ਲੱਗ ਪਈ ਤੇ ਟੇਪ ਭਰ ਲਈ, ਜਿਸ ਨੇ ਸਾਜ਼ਿਸ਼ ਬਣਾਈ ਸੀ, ਸਾਰੀ ਦੱਸ ਦਿੱਤੀ।

ਬਲਜੀਤ ਕੌਰ ਦੇ ਬਿਆਨਾਂ ਦੀ ਟੇਪ ਭਰ ਲਈ ਗਈ, ਜਿਸ ਵਿਚ ਉਸ ਨੇ ਤਲਵੰਡੀ ਧੜੇ ਦੇ ਅਕਾਲੀ ਦਲ ਦੇ ਸ਼ਹਿਰੀ ਪ੍ਰਧਾਨ ਮਲਕ ਸਿੰਘ ਭਾਟੀਆ ਦੇ ਰੋਲ ਬਾਰੇ ਬਿਆਨ ਦਿੱਤਾ, ਭਾਟੀਏ ਦਾ ਟੈਲੀਫ਼ੋਨ ਦਿੱਤਾ। ਸੰਤ ਜਰਨੈਲ ਸਿੰਘ ਜੀ ਖ਼ਾਲਸਾ ਭਿੰਡਰਾਂਵਾਲੇ, ਸ. ਸੁਰਿੰਦਰ ਸਿੰਘ ਸੋਢੀ, ਸਵਰਨ ਸਿੰਘ ਰੋਡੇ ਤੇ ਟਰੱਕ ਡਰਾਈਵਰ ਨੂੰ ਮਾਰਨ ਦੇ ਗੁਰਚਰਨ ਸਿੰਘ ਸਕੱਤਰ ਨਾਲ ਹੋਏ ਸੌਦੇ ਬਾਰੇ ਬਿਆਨ ਰਿਕਾਰਡ ਕਰਵਾਇਆ। ਤੋਚੀ, ਸੁੱਖੇ ਦੇ ਗੈਂਗ ਦੇ ਮੈਂਬਰ ਹੋਣ ਬਾਰੇ ਬਿਆਨ ਦਿੱਤਾ। ਚਾਹ ਦੀ ਦੁਕਾਨ ਵਾਲੇ ਬੈਜ਼ੀ ਨੂੰ ਸਕੀਮ ਦਾ ਪਤਾ ਹੋਣ ਤੇ ਉਸ ਦੀ ਦੁਕਾਨ ਵਿਚ ਵੀ ਮੀਟਿੰਗਾਂ ਕਰਨ ਬਾਰੇ ਬਿਆਨ ਦਿੱਤਾ। ਗੁਰੂ ਰਾਮਦਾਸ ਸਰਾਂ ਦੇ ਕਮਰਾ ਨੰਬਰ 102 ਵਿਚ ਗੁਰਚਰਨ ਸਿੰਘ ਵੱਲੋਂ ਸੁਰਿੰਦਰ ਸਿੰਘ ਸੋਢੀ ਦੇ ਕਤਲ ਕਰਨ ਲਈ ਪੇਸ਼ਗੀ 2 ਹਜ਼ਾਰ ਰੁਪੈ ਆਪ, 2 ਹਜ਼ਾਰ ਰੁਪੈ ਤੋਚੀ ਨੂੰ ਤੇ 40 ਹਜ਼ਾਰ ਛਿੰਦੇ ਨੂੰ ਦਿੱਤੇ ਵੀ ਟੇਪ ਕਰਾਇਆ ਗਿਆ।

ਅਕਾਲੀ ਦਲ ਦੇ ਪ੍ਰਧਾਨ ਹਰਚੰਦ ਸਿੰਘ ਲੌਂਗੋਵਾਲ, ਜਗਦੇਵ ਸਿੰਘ ਤਲਵੰਡੀ ਤੇ ਪ੍ਰਕਾਸ਼ ਸਿੰਘ ਬਾਦਲ ਨੇ ਸ. ਸੁਰਿੰਦਰ ਸਿੰਘ ਸੋਢੀ ਦੇ ਕਤਲ ਦਾ ਅਫ਼ਸੋਸ ਤਾਂ ਕੀ ਕਰਨਾ ਸੀ, ਲੌਂਗੋਵਾਲ ਗੁਰਚਰਨ ਸਿੰਘ ਨੂੰ ਬਚਾਉਣ ਲਈ ਜੁਝਾਰੂ ਖ਼ਬਰਾਂ ਨੂੰ ਵੀ ਆਪਣੀ ਰਾਖੀ ਲਈ ਆਪਣੇ ਹੱਕ ਵਿਚ ਕਰਨ ਲਈ ਸਰਗਰਮ ਰਿਹਾ।

ਮਲਕ ਸਿੰਘ ਭਾਟੀਆ ਨੇ ਛਿੰਦੇ ਨੂੰ ਭਜਾਉਣ ਲਈ ਕਰਨੈਲ ਸਿੰਘ ਮਰਤੀ ਦੇ ਮੁੰਡੇ ਦੀ ਜੀਪ ਕਿਰਾਏ 'ਤੇ ਆਪ ਕਰ ਕੇ ਦਿੱਤੀ ਕਿ ਇਸ ਬੰਦੇ ਨੂੰ ਮੈਂ ਜਾਣਦਾ ਹਾਂ।

ਸਰਦਾਰ ਸੁਰਿੰਦਰ ਸਿੰਘ ਸੋਢੀ ਦੇ ਕਤਲ ਦੀ ਇਹ ਕੋਈ ਅਚਾਨਕ ਵਾਪਰੀ ਘਟਨਾ ਨਹੀਂ ਸੀ। ਵਿਰੋਧੀਆਂ ਨੇ ਸਰਕਾਰ ਨਾਲ ਮਿਲ ਕੇ ਦਮਦਮੀ ਟਕਸਾਲ ਦੇ ਮੁਖੀ ਸੰਤ ਜਰਨੈਲ ਸਿੰਘ ਜੀ ਖ਼ਾਲਸਾ ਭਿੰਡਰਾਂਵਾਲਿਆਂ ਦੀ ਸੱਜੀ ਬਾਂਹ ਵੱਢ ਦਿੱਤੀ। ਸ. ਸੁਰਿੰਦਰ ਸਿੰਘ ਸੋਢੀ ਦੀ ਮੌਤ ਨੇ ਸੰਤ ਜਰਨੈਲ ਸਿੰਘ ਜੀ ਖ਼ਾਲਸਾ ਭਿੰਡਰਾਂਵਾਲਿਆਂ ਨੂੰ ਝੰਜੋੜ ਕੇ ਰੱਖ ਦਿੱਤਾ। ਦਮਦਮੀ ਟਕਸਾਲ ਦੇ ਸਿੰਘਾਂ ਨੇ ਗੁਰੂ ਰਾਮਦਾਸ ਸਰਾਂ ਦੇ ਮੁੱਖ ਗੇਟ ਉੱਤੇ ਕਾਲੇ ਬੋਰਡ ਉੱਤੇ ਲਿਖ ਦਿੱਤਾ ਕਿ 'ਸ਼ਹੀਦ ਸਰਦਾਰ ਸੁਰਿੰਦਰ ਸਿੰਘ ਸੋਢੀ ਦਾ ਬਦਲਾ 24 ਘੰਟਿਆਂ ਦੇ ਅੰਦਰ ਲਿਆ ਜਾਵੇਗਾ, ਛਿੰਦਾ ਅਤੇ ਬਾਕੀ ਤਿਆਰ ਰਹਿਣ।'

ਇਕ ਪਾਸੇ ਸ਼ਹੀਦ ਸੁਰਿੰਦਰ ਸਿੰਘ ਸੋਢੀ ਦਾ ਅੰਤਮ ਸੰਸਕਾਰ ਕਰਨ ਲਈ ਵਿਚਾਰ ਹੋ ਰਹੀ ਸੀ, ਭੈਣ ਗੁਰਵਿੰਦਰ ਕੌਰ ਤੇ ਭਾਈਆ ਜੋਗਾ ਸਿੰਘ ਹਾਲੇ ਬੱਸ ਚੜ੍ਹੇ ਹੀ ਸਨ ਕਿ ਸਿੱਖ ਕੌਮ ਦੇ ਗ਼ੱਦਾਰਾਂ ਨੇ ਗੁਰੂ ਦੇ ਲਾਲ ਨੂੰ ਸ਼ਹੀਦ ਕਰ ਦਿੱਤਾ ਸੀ। ਚਾਚਾ ਤਰਲੋਚਨ ਸਿੰਘ ਵੀ ਕਿਤੇ ਰਾਹ ਵਿਚ ਹੀ ਬੱਸ 'ਚ ਸਫ਼ਰ ਕਰ ਰਿਹਾ ਸੀ। ਸੰਤ ਜਰਨੈਲ ਸਿੰਘ ਜੀ ਖ਼ਾਲਸਾ ਭਿੰਡਰਾਂਵਾਲਿਆਂ ਨੇ ਭਾਈ ਸੁਖਵੰਤ ਸਿੰਘ ਬੱਲੂ ਨੂੰ ਸ਼ਹੀਦ ਸੁਰਿੰਦਰ ਸਿੰਘ ਸੋਢੀ ਦੇ ਪਿੰਡ ਕੋਟਲੀ ਬਾਵਾ ਦਾਸ ਅਤੇ ਭੈਣ ਨੂੰ ਪਿੰਡ ਮਿੱਠਾ ਪੁਰ ਸੁਨੇਹਾ ਦੇਣ ਭੇਜ ਦਿੱਤਾ। ਭੈਣ ਗੁਰਵਿੰਦਰ ਕੌਰ ਤੇ ਭਾਈਆ ਅੰਮ੍ਰਿਤਸਰ ਪਹੁੰਚ ਗਏ। ਪਿੰਡ ਕੋਟਲੀ ਬਾਵਾ ਦਾਸ ਵਿਚ ਸੋਢੀ ਦੀ ਸ਼ਹੀਦੀ ਦੀ ਖ਼ਬਰ ਪੁੱਜਣ 'ਤੇ ਇਲਾਕਾ ਸੋਗ ਵਿਚ ਡੁੱਬ ਗਿਆ ਤੇ ਪਿੰਡ ਕੋਟਲੀ ਵਿਚ ਸੋਢੀ ਦਾ ਸਸਕਾਰ ਕਰਨ ਲਈ ਸਿੱਖ ਸੰਗਤਾਂ ਇਕੱਠੀਆਂ ਹੋ ਗਈਆਂ।

ਸ਼ਹੀਦ ਸੁਰਿੰਦਰ ਸਿੰਘ ਸੋਢੀ ਦੀ ਲਾਸ਼ ਪੋਸਟ ਮਾਰਟਮ ਕਰਨ ਤੋਂ ਬਾਅਦ ਦਮਦਮੀ ਟਕਸਾਲ ਦੇ ਹਵਾਲੇ ਕਰ ਦਿੱਤੀ ਗਈ। ਪ੍ਰਸ਼ਾਸਨ ਦੇ ਅਫ਼ਸਰਾਂ ਨੇ ਸੰਤ ਜਰਨੈਲ ਸਿੰਘ ਜੀ ਖ਼ਾਲਸਾ ਭਿੰਡਰਾਂਵਾਲਿਆਂ ਪਾਸ ਸ੍ਰੀ ਦਰਬਾਰ ਸਾਹਿਬ ਪਹੁੰਚ ਕੇ ਸੰਤ ਜੀ ਨੂੰ ਬੇਨਤੀ ਕੀਤੀ ਕਿ ਸੰਤ ਜੀ ਹਾਲਾਤ ਨੂੰ ਮੱਦੇ-ਨਜ਼ਰ ਰੱਖਦਿਆਂ ਸ਼ਹੀਦ ਸੁਰਿੰਦਰ ਸਿੰਘ ਸੋਢੀ ਦਾ ਸਸਕਾਰ ਅੰਮ੍ਰਿਤਸਰ ਹੀ ਕੀਤਾ ਜਾਵੇ। ਪਿੰਡ ਕੋਟਲੀ ਬਾਵਾ ਦਾਸ, ਸ਼ਹੀਦ ਸੁਰਿੰਦਰ ਸਿੰਘ ਸੋਢੀ ਦਾ ਸਸਕਾਰ ਕਰਨ 'ਤੇ ਪੁਲਿਸ ਅਤੇ ਸਿੱਖ ਸੰਗਤਾਂ ਵਿਚ ਗੜਬੜ ਹੋ ਸਕਦੀ ਹੈ। ਹਾਲਾਤ ਤਲਖ਼ੀ ਭਰੇ ਹਨ, ਬੇਨਤੀ ਪ੍ਰਵਾਨ ਕਰੋ ਜੀ।



ਟਕਸਾਲੀ ਮੁਖੀਏ ਸਿੰਘਾਂ ਨਾਲ ਵਿਚਾਰ ਕਰਨ 'ਤੇ ਸ਼ਹੀਦ ਸ. ਸੁਰਿੰਦਰ ਸਿੰਘ ਸੋਢੀ ਦਾ ਗੁਰਦੁਆਰਾ ਸ਼ਹੀਦ ਬਾਬਾ ਦੀਪ ਸਿੰਘ ਦੇ ਲਾਗੇ ਸ਼ਮਸ਼ਾਨ ਘਾਟ ਵਿਚ ਅੰਤਮ ਸੰਸਕਾਰ ਕਰਨ ਦਾ ਫ਼ੈਸਲਾ ਲਿਆ ਗਿਆ। ਸ਼ਹੀਦ ਸਰਦਾਰ ਸੁਰਿੰਦਰ ਸਿੰਘ ਸੋਢੀ ਦਾ ਇਸ਼ਨਾਨ ਸੰਤ ਜਰਨੈਲ ਸਿੰਘ ਜੀ ਖ਼ਾਲਸਾ ਭਿੰਡਰਾਂਵਾਲਿਆਂ ਨੇ ਆਪਣੇ ਹੱਥੀਂ ਕਰਾਇਆ, ਇਸ ਵੇਲੇ ਸੋਢੀ ਸਰਦਾਰ ਦੀ ਸ਼ਹਾਦਤ ਦਾ ਵਰਣਨ ਕਰਨਾ ਸੰਤ ਜਰਨੈਲ ਸਿੰਘ ਜੀ ਖ਼ਾਲਸਾ ਭਿੰਡਰਾਂਵਾਲਿਆਂ ਦੇ ਦਿਲ ਦੀਆਂ ਭਾਵਨਾਵਾਂ, ਜਥੇ ਦੇ ਪਿਆਰ, ਸਨੇਹ, ਸਿੱਖ ਕੌਮ ਦੇ ਸਾਹਸਾਂ ਦੇ ਹੋਏ ਕਤਲ, ਸਿੱਖਾਂ ਦਿਆਂ ਦਿਲਾਂ ਦੀਆਂ ਪੀੜਾਂ ਨੂੰ ਕਲਮ ਨਾਲ ਬਿਆਨ ਕਰਨਾ ਕਲਮ ਦੇ ਵੱਸ ਨਹੀਂ। ਸਿੱਖ ਰੋ ਰਹੇ ਸਨ, ਸੁਰਿੰਦਰ ਸਿੰਘ ਸੋਢੀ ਦੀ ਸ਼ਹੀਦੀ ਦਾ ਬਦਲਾ ਲੈਣ ਲਈ ਸਿੰਘਾਂ ਦੇ ਡੌਲੇ ਫਰਕ ਰਹੇ ਸਨ। ਸੰਤ ਜਰਨੈਲ ਸਿੰਘ ਜੀ ਖ਼ਾਲਸਾ ਭਿੰਡਰਾਂਵਾਲੇ ਸੁਰਿੰਦਰ ਸਿੰਘ ਸੋਢੀ ਦੇ ਸੀਸ ਉੱਤੇ ਦਸਤਾਰ ਸਜਾ ਕੇ ਮੱਥਾ ਚੁੰਮਦੇ ਕਹਿ ਰਹੇ ਸਨ, "ਸੋਢੀ ਸਰਦਾਰਾ, ਤੇਰੇ ਕਾਤਲਾਂ ਨੂੰ ਬਖ਼ਸ਼ਾਂਗੇ ਨਹੀਂ। ਸਿੱਖ ਕੌਮ ਦੀ ਪੱਗ ਬਚਾਉਣ ਦਾ ਖ਼ਿਆਲ ਰੱਖਦਿਆਂ ਥੋੜ੍ਹੀ ਦੇਰ ਤਾਂ ਹੋ ਸਕਦੀ ਹੈ। ਸੋਢੀ ਸਰਦਾਰਾ, ਮੇਰੀ ਸੱਜੀ ਬਾਂਹ ਵੱਢੀ ਗਈ, ਤੂੰ ਇਕ ਸੋਢੀ ਕਤਲ ਨਹੀਂ ਹੋਇਆ, ਸਿੱਖ ਕੌਮ ਦੇ ਅਰਮਾਨਾਂ ਦਾ ਕਤਲ ਹੋਇਆ, ਤੇਰੀ ਹੋਂਦ ਦੀ ਘਾਟ ਸਿੱਖ ਕੌਮ ਸਦਾ ਮਹਿਸੂਸ ਕਰਦੀ ਰਹੇਗੀ।"

ਸੰਤ ਜਰਨੈਲ ਸਿੰਘ ਜੀ ਖ਼ਾਲਸਾ ਭਿੰਡਰਾਂਵਾਲਿਆਂ ਨੇ ਸ਼ਹੀਦ ਸੁਰਿੰਦਰ ਸਿੰਘ ਸੋਢੀ ਦਾ ਇਸ਼ਨਾਨ ਕਰਾਉਣ ਤੋਂ ਬਾਅਦ ਆਪ ਅਰਦਾਸ ਕੀਤੀ ਤੇ ਹੰਝੂਆਂ ਭਰੀ ਵਿਦਾਇਗੀ ਦਿੱਤੀ। ਦਮਦਮੀ ਟਕਸਾਲ ਦੇ ਸਿੰਘਾਂ ਨੇ ਸ਼ਹੀਦ ਸੁਰਿੰਦਰ ਸਿੰਘ ਸੋਢੀ ਦੀ ਅਰਥੀ ਨੂੰ ਮੋਢਾ ਦਿੱਤਾ ਤੇ ਸ੍ਰੀ ਦਰਬਾਰ ਸਾਹਿਬ ਦੀ ਸਰਾਂ ਤੋਂ ਅੰਤਮ ਸੰਸਕਾਰ ਲਈ ਸ਼ਮਸ਼ਾਨ ਘਾਟ ਨੂੰ ਅੰਤਮ ਯਾਤਰਾ ਤੁਰ ਪਈ। ਪਿੱਛੇ ਹਜ਼ਾਰਾਂ ਦੀ ਗਿਣਤੀ ਵਿਚ ਸਿੱਖ ਸੰਗਤਾਂ ਦਾ ਠਾਠਾਂ ਮਾਰਦਾ ਇਕੱਠ ਸੀ। ਕਿਸੇ ਵੀ ਸਿੰਘ ਦੇ ਹੰਝੂ ਰੋਕਿਆਂ ਨਹੀਂ ਸੀ ਰੁਕਦੇ। ਸ਼ਮਸ਼ਾਨ ਘਾਟ ਪਹੁੰਚ ਕੇ ਸ਼ਹੀਦ ਸੁਰਿੰਦਰ ਸਿੰਘ ਸੋਢੀ ਦੀ ਫੁੱਲਾਂ ਨਾਲ ਢੱਕੀ ਹੋਈ ਸ਼ਹੀਦੀ ਦੇਹ ਲੱਕੜਾਂ ਦੀ ਚਿਖਾ ਵਿਚ ਚਿਣੀ ਗਈ। ਸੁੱਖਾ ਸਿਪਾਹੀ (ਜਨਰਲ ਲਾਭ ਸਿੰਘ) ਤੇ ਤਾਇਆ ਮੋਹਨ ਸਿੰਘ ਨੇ ਚਿਖਾ ਨੂੰ ਅੱਗ ਲਾਈ। ਜੁਝਾਰੂ

ਖ਼ਾਲਸੇ ਨੇ ਰਫ਼ਲਾਂ ਨਾਲ ਫ਼ਾਇਰ ਕਰ ਕੇ ਸ਼ਹੀਦ ਸ. ਸੁਰਿੰਦਰ ਸਿੰਘ ਸੋਢੀ ਨੂੰ ਸਲਾਮੀ ਦਿੱਤੀ। ਜਨਰਲ ਲਾਭ ਸਿੰਘ ਪੰਜਵੜ ਨੇ ਇਸ ਮੌਕੇ ਪ੍ਰਣ ਕੀਤਾ ਕਿ ਸੋਢੀ ਸਰਦਾਰ, ਜਿੰਨਾ ਚਿਰ ਤੇਰੇ ਕਾਤਲ ਸੁਰਿੰਦਰ ਛਿੰਦੇ ਦੇ ਟੋਟੇ ਟੋਟੇ ਕਰ ਕੇ ਬਦਲਾ ਨਹੀਂ ਲੈਂਦਾ, ਉਤਨਾ ਚਿਰ ਮੇਰੇ ਵਾਸਤੇ ਖਾਣਾ-ਪੀਣਾ ਹਰਾਮ ਹੈ।

ਸ਼ਹੀਦ ਸਰਦਾਰ ਸੁਰਿੰਦਰ ਸਿੰਘ ਸੋਢੀ ਦੀ ਚਿਖਾ ਗੁਰਦੁਆਰਾ ਸ਼ਹੀਦਾਂ ਦੇ ਲਾਗੇ ਸ਼ਮਸ਼ਾਨ ਘਾਟ ਵਿਚ ਲਟ ਲਟ ਬਲ ਰਹੀ ਸੀ। ਹਨੇਰਾ ਵਾਹਵਾ ਹੋ ਗਿਆ ਸੀ, ਅੱਗ ਦੀਆਂ ਲਪਟਾਂ ਦਾ ਚਾਨਣ ਦੂਰ ਤਕ ਹੋ ਰਿਹਾ ਸੀ। ਜਨਰਲ ਲਾਭ ਸਿੰਘ ਕਾਹਲੇ ਕਦਮੀਂ ਚੁੱਪ ਚੁਪੀਤੇ ਸ੍ਰੀ ਦਰਬਾਰ ਸਾਹਿਬ ਵੱਲ ਨੂੰ ਜਾ ਰਿਹਾ ਸੀ। ਉਸ ਦੇ ਦਿਮਾਗ਼ ਵਿਚ ਇਕੋ ਸ਼ਬਦ ਗੂੰਜ ਰਿਹਾ ਸੀ, ਸ਼ਹੀਦ ਸ. ਸੁਰਿੰਦਰ ਸਿੰਘ ਸੋਢੀ ਦਾ ਬਦਲਾ ਲੈਣਾ, ਬਦਲਾ। 24 ਘੰਟੇ ਦੇ ਅੰਦਰ ਅੰਦਰ ਛਿੰਦਾ ਵੱਢਣਾ ਹੈ।

## ਕਾਂਡ 30

ਜਨਰਲ ਲਾਭ ਸਿੰਘ ਸ੍ਰੀ ਦਰਬਾਰ ਸਾਹਿਬ ਪਹੁੰਚ ਗਿਆ। ਭਾਈ ਸਵਰਨ ਸਿੰਘ ਨੇ ਕਿਹਾ, ''ਭਾਈ ਸਾਹਿਬ, ਸੂਚਨਾ ਮਿਲੀ ਹੈ ਕਿ ਛਿੰਦਾ ਹਾਲੇ ਸ਼ਹਿਰ ਵਿਚ ਹੈ, ਰਾਤ ਨੂੰ ਉਸ ਨੇ ਜੀਪ ਵਿਚ ਨਿਕਲਣਾ ਹੈ। ਜੀਪ ਦਾ ਨੰਬਰ ਮਿਲ ਗਿਆ ਹੈ। ਭਾਈ ਸਾਹਿਬ ਆਪ ਦਾ ਕੀ ਵਿਚਾਰ ਹੈ?''

ਜਨਰਲ ਲਾਭ ਸਿੰਘ ਨੇ ਕਿਹਾ, ''ਭਾਈ ਸਾਹਿਬ, ਉਸ ਜ਼ਨਾਨੀ ਦੇ ਦੱਸਣ 'ਤੇ ਬੈਜ਼ੀ ਚਾਹ ਵਾਲੇ ਦੀ ਦੁਕਾਨ ਤੋਂ ਛਿੰਦੇ ਅਤੇ ਬਲਜੀਤ ਕੌਰ ਦੀਆਂ ਫ਼ੋਟੋਆਂ ਮਿਲ ਗਈਆਂ ਹਨ। ਭਾਈ ਰਸਾਲ ਸਿੰਘ ਦੀ ਡਿਊਟੀ ਲਗਾਈ ਸੀ ਕਿ ਇਹਨਾਂ ਦੀਆਂ ਵੱਧ ਤੋਂ ਵੱਧ ਕਾਪੀਆਂ ਤਿਆਰ ਕਰ ਕੇ ਜ਼ਿੰਮੇਵਾਰ ਸਿੰਘਾਂ ਵਿਚ ਵੰਡ ਦੇਣ। ਹੋਰ ਵੀ ਡਿਊਟੀ ਲਗਾਈ ਸੀ। ਭਾਈ ਦੁਰਗਾ ਸਿੰਘ ਤੇ ਭਾਈ ਰਸਾਲ ਸਿੰਘ ਦਾ ਪਤਾ ਕਰੋ ਕਿ ਆਏ ਕਿ ਨਹੀਂ।''

ਭਾਈ ਦੁਰਗਾ ਸਿੰਘ ਤੇ ਭਾਈ ਰਸਾਲ ਸਿੰਘ ਨਿਹੰਗ ਸਿੰਘਾਂ ਦੇ ਭੇਸ ਵਿਚ ਪਹੁੰਚ ਗਏ। ਜਨਰਲ ਲਾਭ ਸਿੰਘ ਨੇ ਕਿਹਾ, ''ਬਾਬਿਓ, ਡਿਊਟੀ ਪੂਰੀ ਹੋ ਗਈ ਜਾਂ ਕੋਈ ਕਸਰ ਬਾਕੀ ਹੈ?''



ਭਾਈ ਰਸਾਲ ਸਿੰਘ ਨੇ ਕਿਹਾ, ''ਭਾਈ ਸਾਹਿਬ, ਇਹਦਾ ਵੀ ਪ੍ਰਬੰਧ ਕਰ ਲਿਆ, ਸਿੰਘਾਂ ਨੂੰ ਵਰਦੀਆਂ ਦੇ ਕੇ ਭੇਜ ਦਿੱਤਾ। ਫ਼ੋਟੋਆਂ ਵੀ ਦੋ ਘੰਟੇ ਵਿਚ ਤਿਆਰ ਹੋ ਗਈਆਂ ਸੀ। ਸਿੰਘਾਂ ਵਿਚ ਵੰਡ ਦਿੱਤੀਆਂ। ਸਿੰਘਾਂ ਦੀ ਡਿਊਟੀ ਗਸ਼ਤ 'ਤੇ ਲਗਾ ਦਿੱਤੀ।

ਭਾਈ ਦੁਰਗਾ ਸਿੰਘ ਨੇ ਕਿਹਾ, ''ਮੈਨੂੰ ਇਤਲਾਹ ਮਿਲੀ ਹੈ ਕਿ ਛਿੰਦਾ ਜਿਸ ਜੀਪ 'ਤੇ ਸ. ਸੁਰਿੰਦਰ ਸਿੰਘ ਸੋਢੀ ਨੂੰ ਸ਼ਹੀਦ ਕਰਨ ਤੋਂ ਬਾਅਦ ਨਿਕਲਿਆ ਹੈ, ਉਹ ਜਲੰਧਰ ਰੋਡ 'ਤੇ ਜਾਂਦੀ ਵੇਖੀ ਗਈ ਹੈ ਤੇ ਇਸੇ ਰੋਡ 'ਤੇ ਕਿਸੇ ਘਰ ਵਿਚ ਛਿੰਦੇ ਨੇ ਪਨਾਹ ਲਈ ਹੈ।''

ਜਨਰਲ ਲਾਭ ਸਿੰਘ ਨੇ ਕਿਹਾ, ''ਭਾਈ ਮਨਬੀਰ ਸਿੰਘ ਜੀ ਨੂੰ ਬੁਲਾਓ।''

ਭਾਈ ਦੁਰਗਾ ਸਿੰਘ ਭਾਈ ਮਨਬੀਰ ਸਿੰਘ ਨੂੰ ਬੁਲਾ ਲਿਆਏ। ਜਨਰਲ ਲਾਭ ਸਿੰਘ ਨੇ ਕਿਹਾ, ''ਭਾਈ ਸਾਹਿਬ, ਕੁਝ ਕੀਤਾ, ਸਰਦਾਰ ਸੋਢੀ ਦਾ ਬਦਲਾ ਹਰ ਹਾਲਤ ਵਿਚ ਲੈਣਾ ਹੈ।''

ਭਾਈ ਮਨਬੀਰ ਸਿੰਘ ਨੇ ਕਿਹਾ, ''ਭਾਈ ਸਾਹਿਬ, ਟੈਲੀਫ਼ੋਨ ਐਕਸਚੇਂਜ ਵਾਲੇ ਬਾਬੂ ਨੂੰ ਖ਼ੁਸ਼ ਕਰ ਦਿੱਤਾ ਸੀ। ਭਾਈ ਜਰਨੈਲ ਸਿੰਘ ਬੂਹ ਦੀ ਡਿਊਟੀ ਲਾ ਦਿੱਤੀ ਸੀ ਕਿ ਛਿੰਦਾ ਕਿਸ ਕਿਸ ਨੂੰ ਫ਼ੋਨ ਕਰਦਾ ਹੈ। ਬੱਗਾ ਤੇ ਨਛੱਤਰ, ਗੁਰਚਰਨ ਸਿੰਘ, ਮਲਕ ਭਾਟੀਆ ਨੂੰ ਫ਼ੋਨ ਕਰ ਕੇ ਪੁੱਛਦਾ ਰਿਹਾ, 'ਬਲਜੀਤ ਦਾ ਕੀ ਬਣਿਆ? ਮੇਰੇ ਬਾਰੇ ਪਤਾ ਲੱਗਾ ਜਾਂ ਨਹੀਂ? ਮੈਂ ਠੀਕ ਠਾਕ ਹਾਂ। ਰਾਤ ਨੂੰ ਜੀਪ 'ਤੇ ਜਲੰਧਰ ਨਿਕਲ ਜਾਵਾਂਗਾ।' ਭਾਈ ਜਰਨੈਲ ਸਿੰਘ ਲਗਾਤਾਰ ਟੈਲੀਫ਼ੋਨ ਦੀਆਂ ਕਾਲਾਂ ਸੁਣ ਰਹੇ ਹਨ। ਭਾਈ ਸੁਖਦੇਵ ਸਿੰਘ ਕੱਕੜ ਨੋਟ ਕਰ ਕੇ ਰਿਪੋਰਟ ਭੇਜ ਰਹੇ ਹਨ।''

ਜਨਰਲ ਲਾਭ ਸਿੰਘ ਨੇ ਕਿਹਾ, ''ਸਿੰਘੋ, ਭਾਈ ਰਸਾਲ ਸਿੰਘ ਦੇ ਮਗਰ ਹੌਲੀ ਹੌਲੀ ਚਾਲੇ ਪਾਉ।''

ਭਾਈ ਮਨਬੀਰ ਸਿੰਘ, ਜਨਰਲ ਲਾਭ ਸਿੰਘ, ਭਾਈ ਰਸਾਲ ਸਿੰਘ ਸ੍ਰੀ ਦਰਬਾਰ ਸਾਹਿਬ ਤੋਂ ਗੁਪਤ ਅੱਡੇ ਨੂੰ ਰਵਾਨਾ ਹੋ ਗਏ। ਜਥੇ ਦੇ ਸਿੰਘ ਉਡੀਕ ਕਰ ਰਹੇ ਸਨ। ਸਿੰਘਾਂ ਨੇ ਗੁਰੂ ਫ਼ਤਹਿ ਸਾਂਝੀ ਕਰਨ ਤੋਂ ਬਾਅਦ ਪੁਲਿਸ ਦੀਆਂ ਵਰਦੀਆਂ ਪਾਈਆਂ, ਤਿਆਰੀ ਕੀਤੀ, ਜਿਸ ਘਰ ਵਿਚ ਸਿੰਘ ਠਹਿਰੇ ਹੋਏ ਸਨ, ਘਰ ਦੇ ਮਾਲਕ ਸਿੱਖ ਸਰਦਾਰ ਨੇ ਕਿਹਾ, ''ਖ਼ਾਲਸਾ ਜੀ, ਪ੍ਰਸ਼ਾਦਾ ਤਿਆਰ ਹੈ, ਛਕ ਲਵੋ ਜੀ।'' ਬਾਬਾ ਗੁਰਬਚਨ ਸਿੰਘ ਨੇ ਕਿਹਾ, ''ਬਜ਼ੁਰਗੋ, ਸਾਨੂੰ ਅਸੀਸ ਦਿਉ ਕਿ ਅਸੀਂ ਸ. ਸੁਰਿੰਦਰ ਸਿੰਘ ਸੋਢੀ ਦਾ ਬਦਲਾ ਲੈ ਸਕੀਏ। ਸਾਡਾ ਪ੍ਰਣ ਹੈ ਕਿ ਜਿੰਨਾ ਚਿਰ ਛਿੰਦੇ ਦੁਸ਼ਟ ਦਾ ਸਿਰ ਨਹੀਂ ਵੱਢ ਲੈਂਦੇ, ਉਤਨਾ ਚਿਰ ਸਾਡੇ ਵਾਸਤੇ ਖਾਣਾ ਪੀਣਾ ਹਰਾਮ ਹੈ।''

ਜਨਰਲ ਲਾਭ ਸਿੰਘ ਜੀ ਨੇ ਕਿਹਾ, ''ਬਾਬਾ ਗੁਰਬਚਨ ਸਿੰਘ ਜੀ, ਅਕਾਲ ਪੁਰਖ ਵਾਹਿਗੁਰੂ ਅੱਗੇ ਅਰਦਾਸ ਕਰੋ।'' ਸਾਰੇ ਸਿੰਘਾਂ ਨੇ ਪੁਲਿਸ ਦੀਆਂ ਵਰਦੀਆਂ ਪਹਿਨ ਲਈਆਂ ਸਨ, ਦਾਹੜੇ ਬੰਨ੍ਹ ਲਏ ਸਨ, ਮੁੱਛਾਂ ਕੁੰਡੀਆਂ ਕਰ ਲਈਆਂ ਸਨ, ਕਿਰਪਾਨਾਂ ਗਾਤਰੇ ਹੇਠੋਂ ਦੀ ਕਰ ਲਏ। ਜਨਰਲ ਲਾਭ ਸਿੰਘ ਡਿਪਟੀ ਪੁਲਿਸ ਕਪਤਾਨ ਦੀ ਵਰਦੀ ਵਿਚ ਤਿਆਰ ਖੜਾ ਸੀ। ਬਾਬਾ ਗੁਰਬਚਨ ਸਿੰਘ ਮਾਨੋਚਾਹਲ ਨੇ 'ਤੂ ਠਾਕੁਰ ਤੁਮ ਪਹਿ ਅਰਦਾਸਿ' ਸ਼ੁਰੂ ਕੀਤੀ। ਸਾਰੇ ਸਿੰਘ ਵਾਹਿਗੁਰੂ ਦੇ ਚਰਨਾਂ ਵਿਚ ਬਿਰਤੀ ਜੋੜ ਕੇ ਸਨਮੁਖ ਹੱਥ ਜੋੜੀ ਖੜੇ ਅਰਦਾਸ ਵਿਚ ਸ਼ਾਮਲ ਹੋਏ। ਅਰਦਾਸ ਕਰ ਕੇ 'ਗੁਰੂ ਨਾਨਕ ਨਾਮ ਚੜ੍ਹਦੀ ਕਲਾ, ਤੇਰੇ ਭਾਣੇ ਸਰਬੱਤ ਦਾ ਭਲਾ' ਮੰਗਿਆ ਗਿਆ। ਧਰਤੀ ਉੱਤੇ ਅਕਾਲ ਪੁਰਖ ਨੂੰ ਨਮਸਕਾਰ ਕੀਤੀ ਗਈ। ਉਪਰੰਤ 'ਬੋਲੇ ਸੋ ਨਿਹਾਲ, ਸਤਿ ਸ੍ਰੀ ਅਕਾਲ' ਦਾ ਜੈਕਾਰਾ ਗਜਾਇਆ ਗਿਆ, ਜੋ ਖ਼ਾਲਸੇ ਨੂੰ ਰਣਭੂਮੀ ਵਿਚ ਜੂਝਣ ਲਈ ਉਤਸ਼ਾਹ ਅਤੇ ਚੜ੍ਹਦੀ ਕਲਾ ਬਖ਼ਸ਼ਦਾ ਹੈ। ਸਾਰੇ ਸਿੰਘ ਪੁਲਿਸ ਦੇ ਭੇਸ ਵਿਚ ਜੀਪ 'ਤੇ ਸਵਾਰ ਹੋ ਕੇ ਚੱਲ ਪਏ। ਸਿੰਘਾਂ ਨੇ ਪੁਲਿਸ ਦੇ ਭੇਸ ਵਿਚ ਡਿਪਟੀ ਪੁਲਿਸ ਅਫ਼ਸਰ ਜਨਰਲ ਲਾਭ ਸਿੰਘ ਦੀ ਅਗਵਾਈ ਵਿਚ ਅੰਮ੍ਰਿਤਸਰ ਤੋਂ ਜਲੰਧਰ ਰੋਡ ਉੱਤੇ ਮਾਨਾਂਵਾਲਾ ਦੇ ਪੁਲ ਉੱਤੇ ਨਾਕਾ ਲਾ ਲਿਆ, ਰਾਤ ਦੇ ਦਸ ਵੱਜ ਚੁੱਕੇ ਸਨ। ਪੰਜਾਬ ਦੇ ਹਾਲਾਤ ਤਲਖ਼ੀ ਭਰੇ ਹੋਣ ਕਰਕੇ ਸੜਕ ਉੱਤੇ ਕੋਈ ਕੋਈ ਗੱਡੀ ਚੱਲ ਰਹੀ ਸੀ। ਸਿੰਘ ਹਰ ਗੱਡੀ ਦੀ ਤਲਾਸ਼ੀ ਲੈ ਕੇ ਅੱਗੇ ਜਾਣ ਦੇਂਦੇ ਸਨ। ਰਾਤ ਦੇ ਗਿਆਰਾਂ ਵਜੇ ਅੰਮ੍ਰਿਤਸਰ ਵੱਲੋਂ ਜਲੰਧਰ ਨੂੰ ਜਾਣ ਵਾਲੀ ਸੜਕ ਉੱਤੇ ਤੇਜ਼ ਰਫ਼ਤਾਰ ਜੀਪ ਆਈ। ਪੁਲਿਸ ਭੇਸ ਵਿਚ ਸਿੰਘਾਂ ਨੇ ਮਾਨਾਂਵਾਲਾ ਪੁਲ ਦੇ ਨਾਕੇ ਉੱਤੇ ਰੋਕ ਲਈ। ਪੁਲਿਸ ਮੁਲਾਜ਼ਮ ਨੇ ਕਿਹਾ, ''ਹਾਂ ਭਾਈ, ਕਿਥੋਂ ਆਇਆਂ ਕਿਥੇ ਜਾਣਾ?''

ਜੀਪ ਦੇ ਡਰਾਈਵਰ ਮੁੰਡੇ ਨੇ ਕਿਹਾ, ''ਜੀ, ਮੈਂ ਤਾਂ ਕਿਰਾਇਆ ਲੈਣਾ, ਇਹ ਸਰਦਾਰ ਅੰਮ੍ਰਿਤਸਰ ਤੋਂ ਹਨ, ਇਹਨਾਂ ਪਤਾ ਨਹੀਂ ਕਿਥੇ ਜਾਣਾ ਹੈ।''

ਭਾਈ ਰਸਾਲ ਸਿੰਘ ਨੇ ਪੁਲਿਸ ਭਾਸ਼ਾ ਬੋਲਦਿਆਂ ਕਿਹਾ, ''ਸਾਲਿਆ, ਕਿਰਾਇਆ ਤੈਂ ਲੈਣਾ, ਤੇ ਪਤਾ ਤੇਰੇ ਪਿਉ ਨੂੰ ਹੈ ਕਿ ਇਹਨੇ ਕਿਥੇ ਜਾਣਾ? ਪਹਿਲਾਂ ਪੁੱਛ ਕੇ ਨਾਲ ਨਹੀਂ ਤੁਰਦੇ, ਪਾਸੇ 'ਤੇ ਗੱਡੀ ਲਾ ਕੇ ਤੇ ਸਾਹਬ ਦੇ ਪੇਸ਼ ਹੋ।''

ਡਰਾਈਵਰ ਨੇ ਜੀਪ ਪਾਸੇ ਲਾ ਦਿੱਤੀ। ਬਾਬਾ ਗੁਰਬਚਨ ਸਿੰਘ, ਜੋ ਦੂਜੇ ਪਾਸੇ ਖੜਾ ਸੀ, ਜੀਪ ਦੀ ਨੰਬਰ ਪਲੇਟ ਵੇਖ ਕੇ ਕਹਿੰਦਾ, ''ਸਾਹਿਬ ਜੀ, ਇਹ ਤਾਂ ਉਹੋ ਨੰਬਰ ਆ ਜੀਪ ਦਾ।''



ਪੁਲਿਸ ਮੁਲਾਜ਼ਮਾਂ ਨੇ ਜੀਪ ਵਿਚ ਬੈਠੇ ਦੂਜੇ ਸਵਾਰ ਨੂੰ ਖਿੱਚ ਲਿਆ, ਉਹ ਭੇਸ ਬਦਲ ਕੇ ਬੈਠਾ ਸੀ। ਭਾਈ ਮਨਬੀਰ ਸਿੰਘ ਨੇ ਉਸ ਦੀ ਤਲਾਸ਼ੀ ਲਈ, ਉਸ ਕੋਲੋਂ ਇਕ ਰਿਵਾਲਵਰ ਅਤੇ ਇਕ ਘੜੀ ਜੋ ਜੇਬ ਵਿਚ ਸੀ, ਬਰਾਮਦ ਹੋਏ, ਜੋ ਉਸ ਨੇ ਡਿਪਟੀ ਸਾਹਿਬ ਦੇ ਹਵਾਲੇ ਕਰ ਦਿੱਤੇ। ਪੁਲਿਸ ਵਾਲੇ ਉਸ ਨੂੰ ਹੇਠਾਂ ਉਤਰਨ ਲਈ ਕਹਿ ਰਹੇ ਸਨ। ਉਹ ਕਹਿ ਰਿਹਾ ਸੀ, ''ਸਾਹਿਬ ਦੀ ਮੇਰੇ ਨਾਲ ਗੱਲ ਕਰਵਾਉ।''

ਡਿਪਟੀ ਪੁਲਿਸ ਕਪਤਾਨ ਅੱਗੇ ਆਇਆ, ''ਹਾਂ ਬਈ, ਕੀ ਗੱਲ ਕਰਨੀ ਆ, ਹੇਠਾਂ ਨਹੀਂ ਆਉਂਦਾ।''

ਸਵਾਰ, ''ਜੀ ਜਨਾਬ, ਮੈਂ ਸਰਕਾਰ ਦਾ ਖ਼ਾਸ ਬੰਦਾ ਹਾਂ। ਮੈਂ ਤੁਹਾਡਾ ਹੀ ਬੰਦਾ ਹਾਂ, ਭਿੰਡਰਾਂਵਾਲੇ ਦੇ ਸੋਢੀ ਸਰਦਾਰ ਨੂੰ ਮੈਂ ਹੀ ਸਿੰਧੀ ਹੋਟਲ ਵਿਚ ਮਾਰਿਆ। ਗੁਰਚਰਨ ਸਿੰਘ ਤੇ ਮਲਕ ਸਿੰਘ ਭਾਟੀਆ ਨੇ ਆਪ ਗੱਲ ਕੀਤੀ ਸੀ।'' ਸਵਾਰ ਨੂੰ ਪੂਰੀ ਆਸ ਸੀ ਕਿ ਪੁਲਿਸ ਅਫ਼ਸਰ ਮੈਨੂੰ ਰੋਕੇਗਾ ਨਹੀਂ।

ਡਿਪਟੀ, ''ਅੱਛਾ, ਫਿਰ ਇਹ ਰਿਵਾਲਵਰ ਤੇ ਘੜੀ ਸੋਢੀ ਦੀ ਐ?''

ਸਵਾਰ, ''ਹਾਂ ਜੀ, ਜੀ ਜਨਾਬ। ਮੈਂ ਸੁਰਿੰਦਰ ਸਿੰਘ ਛਿੰਦਾ ਨੂੰ ਸਰਕਾਰ ਨੇ ਜੇਲ੍ਹ ਵਿਚੋਂ ਇਸੇ ਲਈ ਛੱਡਿਆ ਸੀ ਭਿੰਡਰਾਂਵਾਲੇ ਤੇ ਸੋਢੀ ਨੂੰ ਮਾਰਨ ਲਈ।''

ਡਿਪਟੀ, ''ਕਿੰਨੀਆਂ ਗੋਲੀਆਂ ਮਾਰੀਆਂ ਸੋਢੀ ਦੇ?''

ਛਿੰਦਾ, ''ਜੀ ਜਨਾਬ, ਸੱਤ ਗੋਲੀਆਂ ਮਾਰੀਆਂ।''

ਡਿਪਟੀ, ''ਛਿੰਦੇ, ਤੂੰ ਸੋਢੀ ਸਰਦਾਰ ਮਾਰਿਆ ਧੋਖੇ ਨਾਲ, ਅਸੀਂ ਤੈਨੂੰ ਗ੍ਰਿਫ਼ਤਾਰ ਕਰ ਲਿਆ।''

ਛਿੰਦਾ, ''ਜੀ ਜਨਾਬ, ਮੈਂ ਤਾਂ ਸੋਢੀ ਮਾਰਿਆ ਅਕਾਲੀਆਂ ਦੇ ਤੇ ਸਰਕਾਰ ਦੇ ਕਹਿਣ 'ਤੇ।''

ਡਿਪਟੀ, ''ਛਿੰਦੇ, ਤੂੰ ਸੋਢੀ ਦੇ ਮਾਰਨ ਦਾ ਪੰਜਾਹ ਲੱਖ ਰੁਪਿਆ ਲੈਣਾ ਹੈ। ਸੁਪਾਰੀ ਲੈ ਕੇ ਕਤਲ ਕਰਨਾ ਬਹੁਤ ਵੱਡਾ ਜੁਰਮ ਹੈ। ਅਸੀਂ ਪੰਜਾਬ ਪੁਲਿਸ ਵਾਲੇ ਨਹੀਂ, ਇਸ ਤੋਂ ਇਲਾਵਾ ਇਕ ਫ਼ੌਜ ਬਿਨਾਂ ਤਨਖ਼ਾਹ ਤੋਂ ਵੀ ਲੜਨ ਵਾਲੀ ਹੈ, ਅਸੀਂ ਉਹ ਹਾਂ। ਸਾਡੀ ਡਿਊਟੀ ਹੈ ਗ਼ਲਤ ਕੰਮ ਕਰਨ ਵਾਲਿਆਂ ਨੂੰ ਕਾਬੂ ਕਰਨ ਦੀ।''

ਛਿੰਦਾ, ''ਜਨਾਬ, ਮੈਂ ਤਾਂ ਅਜੇ ਤਕ ਇਹ ਪੁਲਿਸ ਸੁਣੀ ਨਹੀਂ ਕਿਤੇ।''

ਡਿਪਟੀ, ''ਇਹ ਪੁਲਿਸ ਫ਼ੋਰਸ ਸੰਤ ਜਰਨੈਲ ਸਿੰਘ ਖ਼ਾਲਸਾ ਭਿੰਡਰਾਂਵਾਲੇ ਦੀ ਹੈ ਤੇ ਇਹ ਤਨਖ਼ਾਹ ਨਹੀਂ ਲੈਂਦੀ। ਇਸ ਦੇ ਸਰਦਾਰ ਸੋਢੀ ਸਾਹਿਬ

ਨੂੰ ਤੂੰ ਸ਼ਹੀਦ ਕਰ ਦਿੱਤਾ ਹੈ, ਤੂੰ ਕਹਿੰਦਾ ਹੈਂ ਸੱਤ ਗੋਲੀਆਂ ਮਾਰੀਆਂ, ਆਪ ਸਾਡੇ ਸਾਹਮਣੇ ਇਕਬਾਲ ਕੀਤਾ। ਸੋਢੀ ਦੀ ਚਿਖਾ ਗੁਰਦੁਆਰਾ ਸ਼ਹੀਦਾਂ ਲਾਗੇ ਹਾਲੇ ਬਲ ਰਹੀ ਹੈ। ਸੱਤ ਟੋਟੇ ਕਰਨੇ ਨੇ ਤੇਰੇ।''

ਭਾਈ ਮਨਬੀਰ ਸਿੰਘ ਨੇ ਪੁਲਿਸ ਗੱਡੀ ਵਿਚੋਂ ਕਿਰਪਾਨ ਕੱਢ ਲਿਆਂਦੀ, 'ਬੋਲੇ ਸੋ ਨਿਹਾਲ' ਦਾ ਜੈਕਾਰਾ ਗਜਾ ਦਿੱਤਾ। ਸਿੰਘਾਂ ਨੇ ਕਿਰਪਾਨ ਨਾਲ ਸਰਦਾਰ ਸੁਰਿੰਦਰ ਸਿੰਘ ਸੋਢੀ ਦੇ ਕਾਤਲ ਸੁਰਿੰਦਰ ਸਿੰਘ ਛਿੰਦੇ ਦੀਆਂ ਬਾਹਵਾਂ, ਲੱਤਾਂ, ਗੋਡੇ ਸਿਰ ਵੱਢ ਕੇ ਟੋਟੇ ਟੋਟੇ ਕਰ ਕੇ ਸੜਕ ਉੱਤੇ ਸੁੱਟ ਦਿੱਤੇ। ਮਾਨਾਂਵਾਲੇ ਪੁਲ ਉੱਤੇ ਚੀਕਾਂ ਮਾਰਦੇ ਛਿੰਦੇ ਨੂੰ ਕਿਸੇ ਨਾ ਛੁਡਾਇਆ। ਛਿੰਦੇ ਦੁਸ਼ਟ ਦੇ ਸੱਤ ਟੋਟੇ ਹੋਈ ਪਈ ਲਾਸ਼ ਸੜਕ ਉੱਤੇ ਪਈ ਸੀ। ਗੱਡੀਆਂ ਉਸ ਉੱਤੋਂ ਲੰਘ ਕੇ ਉਸ ਦੀ ਮਿੱਝ ਕੱਢ ਰਹੀਆਂ ਸਨ। ਸਿੰਘ ਸੂਰਮੇ 'ਬੋਲੇ ਸੋ ਨਿਹਾਲ, ਸਤਿ ਸ੍ਰੀ ਅਕਾਲ' ਦੇ ਜੈਕਾਰੇ ਬੋਲਦੇ ਹੋਏ, ਸਟੇਨਗੰਨਾਂ ਨਾਲ ਫ਼ਾਇਰ ਕਰਦੇ ਹੋਏ, ਸ੍ਰੀ ਦਰਬਾਰ ਸਾਹਿਬ ਵੱਲ ਜਾ ਰਹੇ ਸਨ। ਸ੍ਰੀ ਦਰਬਾਰ ਸਾਹਿਬ ਸਿੰਘ ਪੁਲਿਸ ਵਰਦੀਆਂ ਵਿਚ ਪਹੁੰਚੇ। 'ਬੋਲੇ ਸੋ ਨਿਹਾਲ, ਸਤਿ ਸ੍ਰੀ ਅਕਾਲ' ਦੇ ਜੈਕਾਰਿਆਂ ਨਾਲ ਅੱਧੀ ਰਾਤ ਵੇਲੇ ਸ਼ਹਿਰ ਗੂੰਜ ਰਿਹਾ ਸੀ। ਸਰਦਾਰ ਸੁਰਿੰਦਰ ਸਿੰਘ ਸੋਢੀ ਦੇ ਕਾਤਲ, ਲੌਂਗੋਵਾਲ, ਗੁਰਚਰਨ ਸਿੰਘ ਸਕੱਤਰ ਤੇ ਸਾਥੀਆਂ ਦੇ ਕਾਲੇ ਪਾਪੀ ਦਿਲ ਕੰਬ ਰਹੇ ਸਨ ਕਿ ਕੁਝ ਨਾ ਕੁਝ ਜ਼ਰੂਰ ਵਾਪਰਿਆ ਹੈ। ਦਿਨ ਚੜ੍ਹੇ ਛਿੰਦੇ ਦੇ ਮਾਨਾਂਵਾਲੇ ਪੁਲ ਉੱਤੇ ਟੋਟੇ ਕਰ ਕੇ ਸੁੱਟੇ ਜਾਣ ਦੀ ਚਰਚਾ ਘਰ ਘਰ, ਹਰ ਪਿੰਡ, ਸ਼ਹਿਰ, ਗਲੀ, ਮੋੜ ਉੱਤੇ ਹੋ ਰਹੀ ਸੀ। ਸਰਦਾਰ ਸੁਰਿੰਦਰ ਸਿੰਘ ਸੋਢੀ ਦੇ ਕਤਲ ਦਾ ਬਦਲਾ ਸਿੰਘਾਂ ਨੇ 24 ਘੰਟਿਆਂ ਦੇ ਅੰਦਰ ਅੰਦਰ ਲੈ ਲਿਆ ਸੀ। ਬਾਕੀ ਕਾਤਲਾਂ ਨੂੰ ਤਿਆਰ ਰਹਿਣ ਦਾ ਸੁਨੇਹਾ ਸੀ।

ਸਿੰਘਾਂ ਨੇ ਮਾਨਾਂਵਾਲੇ ਨਾਕਾ ਲਾ ਕੇ ਸੁਰਿੰਦਰ ਸਿੰਘ ਛਿੰਦੇ ਦੇ ਟੋਟੇ ਕਰ ਕੇ ਸੜਕ ਉੱਤੇ ਸੁੱਟ ਕੇ ਅਤੇ ਬਲਜੀਤ ਕੌਰ ਨੂੰ ਮਾਰ ਕੇ ਵੱਲਾ ਪਿੰਡ (ਅੰਮ੍ਰਿਤਸਰ ਦੇ ਨੇੜੇ) ਲਾਸ਼ ਸੁੱਟ ਦਿੱਤੀ, ਜਿਸ ਦੀ ਸ਼ਨਾਖ਼ਤ ਵੀ ਪੁਲਿਸ ਨੇ ਸ਼ਹੀਦ ਸੁਰਿੰਦਰ ਸਿੰਘ ਸੋਢੀ ਦੀ ਕਾਤਲ ਬਲਜੀਤ ਕੌਰ ਵਜੋਂ 16 ਅਪਰੈਲ, 1984 ਨੂੰ ਕਰ ਲਈ ਸੀ। 16 ਅਪਰੈਲ ਨੂੰ ਸਰਦਾਰ ਸ਼ਹੀਦ ਸੁਰਿੰਦਰ ਸਿੰਘ ਸੋਢੀ ਦਾ ਪਰਿਵਾਰ ਅਤੇ ਟਕਸਾਲ ਦੇ ਸਿੰਘ ਸ਼ਮਸ਼ਾਨ ਘਾਟ ਤੋਂ ਫੁੱਲ ਚੁਗ ਰਹੇ ਸਨ ਕਿ ਪੁਲਿਸ ਵਾਲੇ ਕੈਂਟਰ ਗੱਡੀ ਵਿਚ ਇਕ ਬੋਰੀ ਵਿਚ ਪਾਏ ਹੋਏ ਮਨੁੱਖੀ ਲਾਸ਼ ਦੇ ਮਿੱਧੇ ਹੋਏ ਟੋਟੇ ਲੈ ਕੇ ਆਏ। ਮਿਊਂਸੀਪਲ ਕਮੇਟੀ ਵੱਲੋਂ ਨਿਯੁਕਤ ਸ਼ਮਸ਼ਾਨ ਘਾਟ ਦੇ ਪ੍ਰਬੰਧਕਾਂ ਤੋਂ ਬਾਲਣ ਲੈ ਕੇ ਚਿਖਾ ਚਿਣੀ ਤੇ ਬੋਰੀ ਵਿਚ ਪਾਈ ਲਾਸ਼ ਚਿਖਾ ਉੱਤੇ ਰੱਖ ਕੇ ਅੱਗ ਲਾ ਦਿੱਤੀ।



ਗਿਆਨੀ ਮੋਹਨ ਸਿੰਘ (ਸੋਢੀ ਦਾ ਤਾਇਆ) ਅਤੇ ਚਾਚਾ ਤਰਲੋਚਨ ਸਿੰਘ ਨੇ ਪੁਲਿਸ ਦੇ ਥਾਣੇਦਾਰ ਨੂੰ ਪੁੱਛਿਆ, ''ਜਨਾਬ, ਤੁਸੀਂ ਇਹ ਸਸਕਾਰ ਬੋਰੀ ਵਿਚ ਪਾ ਕੇ ਹੀ ਕਿਉਂ ਕਰ ਰਹੇ ਹੋ ?'' ਤਾਂ ਥਾਣੇਦਾਰ ਨੇ ਕਿਹਾ, ''ਬਾਬਾ, ਜਿਹੋ ਜਿਹਾ ਇਹਨੇ ਕੰਮ ਕੀਤਾ, ਉਹੋ ਜਿਹਾ ਇਸ ਨੂੰ ਮਰਨਾ ਨਸੀਬ ਹੋਇਆ।''

ਤਾਏ ਨੇ ਸਹਿਜ ਸੁਭਾ ਪੁੱਛਿਆ, ''ਜਨਾਬ, ਇਹ ਮਰਿਆ ਕਿਵੇਂ ਤੇ ਕਿਥੋਂ ਦਾ ਸੀ ਇਹ ?''

ਥਾਣੇਦਾਰ ਨੇ ਕਿਹਾ, ''ਬਾਬਾ, ਗੱਲਾਂ ਕਰਨ ਵਾਲੀਆਂ ਨਹੀਂ, ਇਹ ਛਿੰਦਾ ਆ ਕੋਈ। ਇਸ ਨੇ ਸੰਤ ਭਿੰਡਰਾਂਵਾਲੇ ਦਾ ਸਿੰਘ ਸਰਦਾਰ ਸੋਢੀ ਧੋਖੇ ਨਾਲ ਮਾਰਿਆ ਪਰਸੋਂ 14 ਅਪਰੈਲ ਨੂੰ ਦੁਪਹਿਰੇ ਸਿੰਧੀ ਹੋਟਲ ਵਿਚ। ਇਹਦੇ ਨਾਲ ਇਕ ਜ਼ਨਾਨੀ ਦੱਸੀਦੀ ਸੀ, ਉਹ ਵੀ ਸੰਤ ਭਿੰਡਰਾਂਵਾਲੇ ਦੇ ਬੰਦਿਆਂ ਦੇ ਕਾਬੂ ਆ ਗਈ, ਦੱਸਦੇ ਉਹ ਵੀ ਸਿੰਘਾਂ ਨੇ ਮਾਰ ਦਿੱਤੀ ਆ ਤੇ ਇਹ ਵੀ ਉਹਨਾਂ ਦੇ ਅੜਿੱਕੇ ਆ ਗਿਆ। ਸਿੰਘਾਂ ਨੇ ਟੋਟੇ ਟੋਟੇ ਕਰ ਕੇ ਸੜਕ ਉੱਤੇ ਸੁੱਟ ਦਿੱਤਾ। ਹੁਣ ਸਾਲੇ ਨੂੰ ਖੱਫਣ ਵੀ ਕਿਵੇਂ ਪਾਉਂਦੇ ? ਮਿੱਝ ਨਿਕਲੇ ਲੋਥੜੇ ਮੁਸ਼ਕ ਨਾ ਮਾਰਨ, ਇਸ ਲਈ ਅਸੀਂ ਇਕੱਠੇ ਕਰ ਕੇ ਬੋਰੀ ਵਿਚ ਪਾ ਕੇ ਹੀ ਸਾੜ ਚੱਲੇ ਹਾਂ।''

ਗਿਆਨੀ ਮੋਹਨ ਸਿੰਘ ਨੇ ਕਿਹਾ, ''ਅਸੀਂ ਵੀ ਸਰਦਾਰ ਸੁਰਿੰਦਰ ਸਿੰਘ ਸੋਢੀ ਦੇ ਫੁੱਲ ਚੁਣ ਕੇ ਲੈ ਚੱਲੇ ਹਾਂ। ਸੋਢੀ ਮੇਰਾ ਹੀ ਪੁੱਤ ਸੀ, ਇਹਨੂੰ ਮੈਂ ਪਾਲਿਆ ਪੋਸਿਆ। ਵਾਹਿਗੁਰੂ ਨੂੰ ਜਿਵੇਂ ਮਨਜ਼ੂਰ ਸੀ।'' ਗਿਆਨੀ ਮੋਹਨ ਸਿੰਘ ਦਾ ਗਲਾ ਭਰ ਆਇਆ।

ਥਾਣੇਦਾਰ ਨੇ ਕਿਹਾ, ''ਬਾਬਾ, ਸੁਰਿੰਦਰ ਸਿੰਘ ਸੋਢੀ ਤੇਰਾ ਹੀ ਪੁੱਤ ਨਹੀਂ ਸੀ, ਇਹ ਸਿੱਖ ਕੌਮ ਦੇ ਹੱਕਾਂ ਵਾਸਤੇ ਜੂਝਣ ਵਾਲਾ ਪਹਿਰੇਦਾਰ ਸੀ। ਇਹ ਤਾਂ ਇਸ ਤਰ੍ਹਾਂ ਹੋਇਆ ਜਿਵੇਂ ਮਹਾਰਾਜਾ ਰਣਜੀਤ ਸਿੰਘ ਦਾ ਜਰਨੈਲ ਹਰੀ ਸਿੰਘ ਨਲੂਆ ਡੋਗਰਿਆਂ ਨੇ ਧੋਖੇ ਨਾਲ ਸ਼ਹੀਦ ਕਰ ਦਿੱਤਾ ਸੀ। ਅੱਜ ਵੀ ਸੰਤ ਭਿੰਡਰਾਂਵਾਲੇ ਦਾ ਨਲੂਆ ਜਰਨੈਲ ਡੋਗਰਿਆਂ ਦੀਆਂ ਚਾਲਾਂ ਨੇ ਹੀ ਸ਼ਹੀਦ ਕਰਾਇਆ। ਜਿਸ ਦੀ ਘਾਟ ਸਿੱਖ ਕੌਮ ਆਉਣ ਵਾਲੇ ਸਮੇਂ ਵਿਚ ਮਹਿਸੂਸ ਕਰੇਗੀ।'' ਥਾਣੇਦਾਰ ਦੀਆਂ ਅੱਖਾਂ ਵਿਚ ਜਜ਼ਬਾਤ ਦੇ ਹੰਝੂ ਛਲਕ ਪਏ। ਜੋ ਉਸ ਨੇ ਰੁਮਾਲ ਨਾਲ ਪੂੰਝਣ ਦੀ ਕੋਸ਼ਿਸ਼ ਕੀਤੀ ਪਰ ਫਿਰ ਵੀ ਖ਼ਾਕੀ ਵਰਦੀ ਉੱਤੇ ਤਰੇਲ ਦੇ ਮੋਤੀਆਂ ਵਾਂਗ ਟਪਕ ਰਹੇ ਸਨ। ਉਹ ਪੁਲਿਸ ਦੀ ਗੱਡੀ ਵਿਚ ਵਿਚ ਬੈਠ ਕੇ ਸਾਥੀਆਂ ਸਮੇਤ ਸ਼ਮਸ਼ਾਨ ਘਾਟ ਵਿਚੋਂ ਚਲਾ ਗਿਆ।

ਸ਼ਹੀਦ ਸਰਦਾਰ ਸੁਰਿੰਦਰ ਸਿੰਘ ਸੋਢੀ ਦੇ ਫੁਲ ਚੁਣ ਕੇ ਅਰਦਾਸ ਕਰ ਕੇ ਪਰਿਵਾਰ, ਟਕਸਾਲ ਦੇ ਸਿੰਘ ਅਤੇ ਸੰਗਤ ਗੱਡੀਆਂ ਵਿਚ ਬੈਠ ਕੇ ਕੀਰਤਪੁਰ ਸਾਹਿਬ ਜਲ ਪ੍ਰਵਾਹ ਕਰਨ ਲਈ ਕਾਫ਼ਲੇ 'ਚ ਤੁਰ ਪਏ। ਛਿੰਦੇ ਦੀ ਲਾਸ਼ ਲਾਵਾਰਸ ਲਾਸ਼, ਬਿਨਾਂ ਅਰਦਾਸ ਕੀਤੇ, ਸ਼ਮਸ਼ਾਨ ਘਾਟ ਵਿਚ ਸੜ ਰਹੀ ਸੀ, ਜਿਸ ਦੇ ਫੁੱਲ ਚੁਣਨ ਵਾਸਤੇ ਵੀ ਕੋਈ ਨਾ ਆਇਆ। ਉਸ ਦੀ ਸਵਾਹ ਸਫ਼ਾਈ ਵਾਲੀ ਗੱਡੀ ਵਿਚ ਹੀ ਸੁੱਟੀ ਗਈ।

## ਕਾਂਡ 31

16 ਅਪਰੈਲ ਨੂੰ ਮਲਕ ਸਿੰਘ ਭਾਟੀਆ, ਸਰਦਾਰ ਸੁਰਿੰਦਰ ਸਿੰਘ ਸੋਢੀ ਦੇ ਕਤਲ ਵਿਚ ਆਪਣਾ ਹੱਥ ਨਾ ਹੋਣ ਦੀ ਸਫ਼ਾਈ ਦੇਣ ਲਈ ਮੇਜਰ ਸਿੰਘ, ਜੋਸ਼ ਸਾਹਿਬ, ਭਾਨ ਸਿੰਘ, ਬਰਗੇਡੀਅਰ ਸਾਹਿਬ, ਮੂੰਗਾ ਸਾਹਿਬ, ਅਬਿਨਾਸ਼ੀ ਸਿੰਘ ਤੇ ਹੋਰ ਸੱਜਣਾਂ ਨੂੰ ਨਾਲ ਲੈ ਕੇ ਗੁਰੂ ਰਾਮਦਾਸ ਲੰਗਰ ਦੀ ਦੂਜੀ ਮੰਜ਼ਿਲ ਉੱਪਰ ਆਇਆ।

ਭਾਨ ਸਿੰਘ ਤੇ ਸ਼ਰੋਮਣੀ ਕਮੇਟੀ ਵਾਲੇ ਇਹਨਾਂ ਭਾਈਆਂ ਨੇ ਕਿਹਾ, ''ਸੰਤ ਜੀ, ਆਹ ਜਿਹੜਾ ਪਰਸੋਂ ਦੇ ਕਾਂਡ ਦਾ ਕੰਮ ਚੱਲਿਆ ਸੀ, ਇਹਦੇ ਬਾਰੇ ਸ਼ਾਂਤੀ ਹੋਣੀ ਚਾਹੀਦੀ ਆ। ਇਹ ਜੀ ਭਾਟੀਆ ਮਲਕ ਸਿੰਘ (ਜਥੇਦਾਰ ਤਲਵੰਡੀ ਧੜੇ ਦਾ ਸ਼ਹਿਰ ਦਾ ਜਥੇਦਾਰ) ਨਿਰਦੋਸ਼ ਆ।''

ਸੰਤ ਜੀ ਨੇ ਕਿਹਾ, ''ਠੀਕ ਆ, ਇਹ ਸਾਡੇ ਸਵਾਲਾਂ ਦਾ ਜਵਾਬ ਦੇ ਦੇਵੇ, ਅਸੀਂ ਇਸ ਦਾ ਨਾਂ ਨਹੀਂ ਲੈਂਦੇ।''

ਭਾਨ ਸਿੰਘ ਨੇ ਕਿਹਾ, ''ਜੀ ਠੀਕ ਆ, ਤੁਸੀਂ ਪੁੱਛੋ।''

ਸੰਤ ਜਰਨੈਲ ਸਿੰਘ ਜੀ ਖ਼ਾਲਸਾ ਭਿੰਡਰਾਂਵਾਲਿਆਂ ਨੇ ਕਿਹਾ, ''ਕਿਉਂ ਬਈ ਭਾਟੀਆ, ਜਦੋਂ ਸਾਡੇ ਸੋਢੀ ਨੂੰ ਛਿੰਦੇ ਨੇ ਗੋਲੀਆਂ ਮਾਰੀਆਂ, ਜ਼ਨਾਨੀ ਨੇ ਗੋਲੀਆਂ ਮਾਰੀਆਂ, ਤੂੰ ਉਥੇ ਸਿੰਧੀ ਹੋਟਲ ਵਿਚ ਮੌਜੂਦ ਸੀ?''

ਭਾਟੀਆ, ''ਹਾਂ ਜੀ, ਮੌਜੂਦ ਸੀ।''

ਸੰਤ ਜੀ, ''ਤੇਰੇ ਸਾਹਮਣੇ ਸੋਢੀ ਦਾ ਪਿਸਤੌਲ ਅਤੇ ਘੜੀ ਲਾਹ ਕੇ ਭੱਜਿਆ, ਤੂੰ ਉਸ ਨੂੰ ਫੜ ਸਕਦਾ ਸੀ, ਤੂੰ ਉਸ ਨੂੰ ਫੜਿਆ ਕਿਉਂ ਨਹੀਂ? ਹੋਟਲ ਵਿਚ ਜ਼ਖ਼ਮੀ ਹੋਏ ਗਾਹਕ ਨੂੰ ਹੋਟਲ ਵਿਚੋਂ ਬਾਹਰ ਕੱਢਿਆ।''



ਭਾਟੀਆ, ''ਜੀ, ਕੱਢਿਆ।''

ਸੰਤ ਜੀ, ''ਕਾਤਲ ਨੂੰ ਤੂੰ ਫੜਿਆ ਨਹੀਂ।''

ਭਾਟੀਆ, ''ਜੀ ਨਹੀਂ, ਗ਼ਲਤੀ ਹੋ ਗਈ।''

ਸੰਤ ਜੀ, ''ਭਾਟੀਆ, ਤੂੰ ਛਿੰਦੇ ਨੂੰ ਸ਼ਹਿਰ ਵਿਚੋਂ ਬਾਹਰ ਕੱਢਣ ਲਈ ਕਰਨੈਲ ਸਿੰਘ ਮਰੜੀ ਦੇ ਮੁੰਡੇ ਦੀ ਟੈਕਸੀ ਕਿਰਾਏ 'ਤੇ ਆਪ ਕਰ ਕੇ ਦਿੱਤੀ। ਮੁੰਡਾ ਤਾਂ ਮੰਨਦਾ ਨਹੀਂ ਸੀ, ਤੂੰ ਕਿਹਾ ਕਿ ਮੈਂ ਇਸ ਬੰਦੇ ਨੂੰ ਜਾਣਦਾ ਹਾਂ, ਛੱਡ ਆ। ਟੈਕਸੀ ਵਾਲੇ ਮੁੰਡੇ ਦਾ ਕੋਈ ਗੁਨਾਹ ਨਹੀਂ। ਉਹਨੂੰ ਕੀ ਪਤਾ ਕਿ ਚੋਰ ਆ ਕਿ ਸਾਧ ਆ।''

ਭਾਟੀਆ, ''ਜੀ, ਕਰ ਕੇ ਦਿੱਤੀ।''

ਸੰਤ ਜੀ, ''ਭਰਾਉ, ਤੁਹਾਡੇ ਸਾਹਮਣੇ ਭਾਟੀਏ ਨੇ ਆਪਣਾ ਗੁਨਾਹ ਕਬੂਲ ਕੀਤਾ ਏ। ਅਸੀਂ ਇਸ ਨੂੰ ਕੁਝ ਨਹੀਂ ਕਿਹਾ, ਸੋਢੀ ਦੇ ਕਤਲ ਵਿਚ ਇਸ ਦਾ ਬਹੁਤ ਵੱਡਾ ਰੋਲ ਆ। ਇਕ ਸੁਰਿੰਦਰ ਸਿੰਘ ਛਿੰਦਾ, ਜੀਹਨੇ ਸੁਰਿੰਦਰ ਸਿੰਘ ਸੋਢੀ ਨੂੰ ਮਾਰਿਆ ਸੀ ਪਰਸੋਂ, ਜਿਹੜਾ ਰਾਤ ਗੱਡੀ ਚੜ੍ਹਾਇਆ ਗੁਰੂ ਕੇ ਸਿੱਖਾਂ ਨੇ ਤੇ ਬਦਲਾ ਲਿਆ। ਜੀਹਨੇ ਸੋਢੀ ਨੂੰ ਮਾਰਿਆ ਸੀ, ਉਹ ਵੀ ਰਾਤ ਸੁੱਟ'ਤਾ ਸੜਕ 'ਤੇ। ਉਹਦੇ ਵਿਚ ਬਹੁਤ ਵੱਡਾ ਹੱਥ ਭਾਟੀਏ ਦਾ ਨਿਕਲਿਆ, ਅੰਮ੍ਰਿਤਸਰ ਸ਼ਹਿਰ ਵਾਲੇ ਦਾ। ਇਕ ਤਾਂ ਇਸ ਨੇ ਕਾਤਲ ਨੂੰ ਨਿਕਲਣ ਲਈ ਟੈਕਸੀ ਕਰ ਕੇ ਦਿੱਤੀ। ਕਿਉਂ ਜੀ ਇਹ ਗੱਲਾਂ ਤੁਹਾਡੇ ਕੋਲ ਮੰਨਿਆ ਨਾ, ਬੋਲਦੇ ਨਹੀਂ।''

ਭਾਨ ਸਿੰਘ, ''ਜੀ, ਮੰਨਿਆ।''

ਸੰਤ ਜੀ, ''ਬਹਾਨਾ ਕੀ ਬਣਾਇਆ, ਅਖੇ ਜੀ ਸੋਢੀ ਨੂੰ ਤਾਂ ਮਾਰਿਆ, ਕੁੜੀ ਨੂੰ ਛੇੜਦਾ ਸੀ। ਉਹ ਬਿਆਨ ਅਸੀਂ ਟੇਪ ਰਿਕਾਰਡ ਕਰਾਏ ਆ ਕੁੜੀ ਦੇ। ਉਹਨੇ ਬਿਆਨ ਦਿੱਤੇ ਆ ਖ਼ੁਦ ਕਿ ਮੈਨੂੰ ਛਿੰਦੇ ਨੇ ਕਿਹਾ ਸੀ ਕਿ ਜਦੋਂ ਮੈਂ ਸੋਢੀ ਨੂੰ ਮਾਰ ਦੇਵਾਂ ਤੇ ਉਦੋਂ ਤੂੰ ਸੰਤਾਂ ਕੋਲ ਜਾ ਕੇ ਸੋਢੀ ਦਾ ਨਾਂ ਲਾ ਦੇਵੀਂ। ਤੇ ਫਿਰ ਸਿੰਘ ਨੇ ਪੁੱਛਿਆ, ਭਈ ਤੂੰ ਦੱਸ ਤੈਨੂੰ ਸੋਢੀ ਨੇ ਕੁਝ ਕਿਹਾ ਸੀ ਤਾਂ ਕਹਿੰਦੀ ਮੈਨੂੰ ਸੋਢੀ ਨੇ ਕੁਝ ਨਹੀਂ ਕਿਹਾ। ਪੁੱਛਿਆ ਕਿ ਫਿਰ ਤੂੰ ਨਾਂ ਕਿਉਂ ਲਿਆ। ਕਹਿੰਦੀ ਕਿ ਨਾਂ ਮੈਂ ਤਾਂ ਲਿਆ ਸੀ ਛਿੰਦਾ ਕਹਿੰਦਾ ਸੀ ਮੇਰੀ ਜਾਨ ਬਚ ਜਾਊ। ਇਹ ਟੇਪ ਰਿਕਾਰਡ ਆ। ਟੈਲੀਫ਼ੋਨ ਨੰਬਰ ਇਹਦਾ ਭਾਟੀਏ ਦਾ, ਉਸ ਜ਼ਨਾਨੀ (ਬਲਜੀਤ ਕੌਰ) ਨੇ ਦਿੱਤਾ। ਇਕ ਮਹੀਨੇ ਤੋਂ ਸਕੀਮ ਬਣੀ ਆ। ਸਕੀਮ ਤਾਂ ਇਹਨਾਂ ਦੀ ਹੋਰ ਸੀ, ਉਹਦੇ ਵਿਚ ਸਫਲ ਨਹੀਂ ਹੋਏ। ਇਕ ਤਾਂ ਮੈਨੂੰ ਮਾਰਨ ਦੀ ਸੀ, ਇਕ ਸੋਢੀ ਨੂੰ ਮਾਰਨ ਦੀ, ਇਕ ਮੇਰੇ ਟਰੱਕ ਡਰਾਈਵਰ ਨੂੰ ਤੇ ਇਕ ਦਾਸ ਦੇ ਭਤੀਜੇ

ਸਵਰਨ ਸਿੰਘ ਨੂੰ। ਇਹਨਾਂ ਚੋਹਾਂ ਨੂੰ ਮੁੱਖ ਰੱਖਿਆ ਸੀ। ਬਾਕੀ ਦੂਜੇ ਜਥੇ ਦੇ ਸਿੰਘਾਂ ਨਾਲ ਵੱਟਾਂ ਤਾਂ ਸਾਂਝੀਆਂ ਨਹੀਂ ਸੀ ਇਹਨਾਂ ਦੀਆਂ। ਸਿੰਘ ਸਾਡਾ ਇਹਨਾਂ ਲੈ ਲਿਆ ਸ਼ੇਰ ਵਰਗਾ। ਪਰ ਮੈਂ ਤੁਹਾਨੂੰ ਸੰਗਤ ਨੂੰ ਬੇਨਤੀ ਕਰਾਂਗਾ ਹੱਥ ਜੋੜ ਕੇ ਕਿ ਸਿੰਘ ਦੇ ਮਾਰੇ ਜਾਣ ਤੋਂ ਰੋਸ ਕਰ ਕੇ ਆਪਾਂ ਪੰਥ ਦੀ ਪੱਗ ਨਹੀਂ ਲੁਹਾਉਣੀ, ਪਰ ਇਹਨਾਂ ਨੂੰ ਅੱਜ ਬੇਨਤੀ ਕਰ ਦਿੱਤੀ ਆ ਕਿ ਹੁਣ ਸਬਰ ਕਰੋ, ਸਾਡੇ 'ਤੇ ਹੱਥ ਚੁੱਕਣਾ ਬੰਦ ਕਰ ਦਿਉ ਹੁਣ। ਹੁਣ ਕਹਿੰਦੇ ਆ ਜੀ ਸ਼ਾਂਤੀ ਰੱਖੋ। ਸ਼ਾਂਤੀ ਹੁਣ ਕੀ ਰੱਖਣੀ ਆ? ਮੇਰਾ ਸਰਦਾਰ ਬੱਬਰ ਸ਼ੇਰ ਸੋਢੀ ਮਾਰ ਦਿੱਤਾ। ਉਹਨੂੰ ਝੋਲੀ ਵਿਚ ਪਵਾ ਕੇ ਤੇ ਉਸ ਦਾ ਸਸਕਾਰ ਕਰ ਦਿੱਤਾ ਸੋਢੀ ਦਾ। ਬਹਿ ਗਏ ਆਂ ਚੁੱਪ ਕਰ ਕੇ, ਸਿੰਘਾਂ ਨੂੰ ਕਹਿ ਦਿੱਤਾ, ਨਾ ਕਿਸੇ ਨੂੰ ਕੁਝ ਕਹਿਓ। ਹਾਂ ਜੀਹਨੇ ਗੋਲੀਆਂ ਮਾਰੀਆਂ ਸੀ, ਉਹਦੇ ਤੋਂ ਬਦਲਾ ਵੰਗਾਰ ਕੇ ਲਿਆ ਚੌਵੀ ਘੰਟਿਆਂ ਦੇ ਵਿਚ ਵਿਚ। ਛਿੰਦੇ ਨੇ ਸੋਢੀ ਬੱਬਰ ਸ਼ੇਰ ਸ਼ਹੀਦ ਕੀਤਾ ਸੀ, ਉਹ ਛਿੰਦਾ ਗੁਰੂ ਕੇ ਲਾਲਾਂ ਦੇ ਅੜਿੱਕੇ ਚੜ੍ਹ ਗਿਆ। ਉਹਨਾਂ ਵੱਢ ਕੇ ਸੜਕ ਉੱਤੇ ਸੁੱਟ ਦਿੱਤਾ। ਉਹਦੇ ਤੋਂ ਜ਼ਰੂਰ ਬਦਲਾ ਲਿਆ, ਬਾਕੀ ਇਹ ਹੋਣ ਥੋੜਾ ਤ੍ਰਬਕਦੇ ਆ। ਅਖੇ ਜੀ, ਇਥੇ ਨਾ ਕੋਈ ਗੜਬੜ ਹੋਵੇ, ਕੋਈ ਸਕੱਤਰ ਨੂੰ.....। ਭਾਈ ਮੈਂ ਇਹਨਾਂ ਨੂੰ ਭਰੋਸਾ ਦਿਵਾਇਆ ਆਪਣੇ ਵੱਲੋਂ ਕਿ ਇਹ ਮਤਾਂ ਖ਼ਿਆਲ ਕਰਿਓ ਸਾਡੀ ਮੱਤ ਵੀ ਤੁਹਾਡੇ ਵਰਗੀ ਆ। ਜੇ ਅਸੀਂ ਪੰਥਕ ਮੋਰਚੇ 'ਤੇ, ਤੁਹਾਡੇ 'ਤੇ ਵਾਰ ਕਰਾਂਗੇ। ਮੇਰਾ ਇਕੋ ਇਕ ਗੁਨਾਹ ਇਤਨਾ ਈ ਹੈ ਕਿ ਸਿੰਘ ਬੱਬਰ ਸ਼ੇਰ ਮਰਵਾ ਕੇ ਮੈਂ ਚੁੱਪ ਕੀਤਾ, ਭਈ ਚਲੋ ਪੰਥ ਦੀ ਪੱਗ ਬਚ ਜਾਵੇ।.....

"ਕੁਝ ਵੀ ਕਰਦੇ ਆਂ ਸਬਰ ਰੱਖੂੰਗਾ, ਪਰ ਇਹਨਾਂ ਅੱਗੇ ਹੱਥ ਜੋੜੇ, ਡਰਦੇ ਨੇ ਨਹੀਂ, ਹੱਥ ਇਸ ਵਾਸਤੇ ਜੋੜੇ ਆ ਕਿ ਹੁਣ ਬੱਸ ਕਰੋ, ਸਾਡੇ 'ਤੇ। ਬਥੇਰੀਆਂ ਤੋਹਮਤਾਂ ਕੁੜੀਆਂ ਮੁੰਡਿਆਂ ਦੀਆਂ ਵੀ ਲਾ ਦਿੱਤੀਆਂ, ਬਲੈਕਾਂ ਦੀਆਂ ਵੀ ਲਾ ਲਈਆਂ, ਸ਼ਰਾਬੀਆਂ ਦੀਆਂ ਵੀ ਲਾ ਦਿੱਤੀਆਂ, ਮੁੰਡਾ ਵੀ ਸਾਡਾ ਭਰਾ, ਸਾਡਾ ਮਾਰ ਦਿੱਤਾ ਤੇ ਵੱਢੀ ਵੀ ਮੇਰੀ ਸੱਜੀ ਬਾਂਹ ਆ ਉਹ। ਤੁਹਾਨੂੰ ਕਿਸੇ ਨੂੰ ਸੋਢੀ ਬਾਰੇ ਪਤਾ ਨਹੀਂ, ਮੈਨੂੰ ਈ ਪਤਾ, ਜਿੰਨਾ ਉਸ ਮਾਂ ਦੇ ਲਾਲ ਨੇ ਤੇ ਬੱਬਰ ਸ਼ੇਰ ਨੇ ਸ਼ਹੀਦਾਂ ਦਾ ਹੱਕ ਲੈਣ ਵਾਸਤੇ ਰੋਲ ਅਦਾ ਕੀਤਾ। ਮੈਨੂੰ ਪਤਾ ਜੀਹਦੇ ਹੱਥੀਂ ਹੋਇਆ। ਇਹਨਾਂ ਨੂੰ ਕੀ ਪਤਾ।

"ਕਿਥੇ ਭਾਟੀਆ? ਇਹਨੂੰ ਲਿਆਉ ਉਰੇ, ਸਾਰੀ ਸੰਗਤ ਦਰਸ਼ਨ ਕਰ ਲਊਗੀ। ਆਹ ਬੰਦਾ, ਜੀਹਨੇ ਸਿੰਘਾਂ ਦਾ, ਭਿੰਡਰਾਂਵਾਲਿਆਂ ਦਾ ਖ਼ੂਨ ਪੀਤਾ। ਆਹ ਬੰਦਾ ਜਿਹੜਾ ਇਥੇ ਸ਼ਹਿਰ ਦਾ ਜਥੇਦਾਰ ਉਹਨਾਂ ਦਾ ਪਰ ਤੁਹਾਨੂੰ ਇਕ ਬੇਨਤੀ ਕਰੂੰਗਾ ਕਿ ਭਈ ਮੈਂ ਇਹਨੂੰ ਅੱਜ ਕਹਿ ਦਿੱਤਾ ਆਪਣੇ ਵੱਲੋਂ



ਕਿ ਅਜੇ ਮੈਂ ਤੈਨੂੰ ਕੁਝ ਨਹੀਂ ਕਹਿੰਦਾ। ਮੋਰਚਾ ਲੱਗਾ ਤੂੰ ਜਾਹ, ਜਾ ਕੇ ਆਪਣਾ ਕੰਮ ਕਰ ਤੇ ਬੰਦੇ ਦਾ ਪੁੱਤ ਬਣ ਕੇ ਰਹੀਂ। ਇਕ ਤਾਂ ਬਾਂਹ ਤੂੰ ਸੱਜੀ ਲੈ ਲਈ ਆ ਤੇ ਸ਼ੇਰ ਤੂੰ ਸਾਡਾ ਮਾਰ ਦਿੱਤਾ, ਪਰ ਤੁਸੀਂ ਦੱਸੋ ਭਾਈ ਭਰਾ ਸਾਡਾ ਮਾਰਿਆ ਹੋਵੇ ਤੇ ਬਾਂਹ ਸਾਡੀ ਸੱਜੀ ਵੱਢੀ ਹੋਵੇ ਤੇ ਨਾਲ ਹੋਵੇ ਤੇ ਜ਼ਖ਼ਮੀ ਬੰਦੇ ਅੰਦਰੋਂ ਕੱਢੇ ਤੇ ਮੁੜ ਕੇ ਕਹੇ ਜੀ ਮੇਰਾ ਤਾਂ ਇਹਦੇ ਵਿਚ ਹੱਥ ਨਹੀਂ ਤੇ ਤੁਹਾਡੇ ਸੰਗਤ ਦੇ ਮੰਨਣ ਵਿਚ ਆਉਂਦਾ? ਉਹ ਬੰਦਾ ਕਹਿ ਰਿਹਾ ਹੋਵੇ ਕਿ ਮੈਂ ਮਾਰ ਚੱਲਿਆਂ ਤੇ ਮੁੜ ਕੇ ਇਹ ਕਹੇ ਜੀ ਅਖੇ ਮੈਨੂੰ ਪਤਾ ਨਹੀਂ। ਲਿਆ ਕੇ ਬਾਹਰੋਂ ਟੈਕਸੀ ਦੇਵੇ, ਟੈਕਸੀ ਕਰਨੈਲ ਸਿੰਘ ਮਰੜੀ ਦੇ ਮੁੰਡੇ ਦੀ ਹੋਵੇ। ਉਹਦਾ ਗੁਨਾਹ ਨਹੀਂ ਵਿਚਾਰੇ ਦਾ, ਕਿਉਂਕਿ ਉਹਨੇ ਤਾਂ ਕਿਰਾਇਆ ਲੈਣਾ, ਉਹਨੂੰ ਕੀ ਪਤਾ ਬੰਦਾ ਕੌਣ ਆ। ਉਹ ਰਾਤ ਨੂੰ ਜਾਵੇ ਨਾ ਤੇ ਇਹ ਕਹੇ ਮੈਂ ਇਸ ਬੰਦੇ ਨੂੰ ਚੰਗੀ ਤਰ੍ਹਾਂ ਜਾਣਦਾਂ, ਤੂੰ ਇਹਨੂੰ ਲੈ ਜਾ।...... ਇਹ ਹੁਣ ਤੁਸੀਂ ਸੋਚ ਲਵੋ। ਇੱਡਾ ਵੱਡਾ ਯੋਧਾ ਸਾਡਾ ਸਿੰਘ ਮਾਰਿਆ ਤੇ ਇਹ ਸਾਡੇ ਹੱਥ ਵਿਚ ਖੜਾ, ਇਹਦੀ ਜੁਰਅੱਤ ਨਹੀਂ ਕਿ ਇਹ ਨਿਕਲ ਜਾਵੇ, ਪਰ ਅਜੇ ਇਹਨੂੰ ਕੁਝ ਕਹਿਣਾ ਨਹੀਂ ਆ। ਪੱਗ ਕੌਮ ਦੀ ਬਚਾ ਲਈਏ ਪਹਿਲਾਂ, ਫਿਰ ਇਹਦੇ ਨਾਲ ਵੇਖ ਲਵਾਂਗੇ। ਮੈਂ ਤਾਂ ਆਪਣੇ ਵੱਲੋਂ ਕੁਝ ਨਹੀਂ ਕਹਿੰਦਾ ਤੇ ਤੁਹਾਨੂੰ ਵੀ ਇਹੋ ਕਹੂੰ ਕਿ ਹੁਣ ਇਹਨੂੰ ਕੁਝ ਨਾ ਕਹਿਓ। ਫਿਰ ਜਿਹੜਾ ਸਮਾਂ ਆਈ ਜਾਊ, ਉਹ ਗੁਰੂ ਕੀ ਸੰਗਤ ਜਾਣੇ ਤੇ ਇਹ ਜਾਣੇ। ਮੈਂ ਤੇ ਕੁਝ ਕਹਿਣਾ ਨਹੀਂ। ਮੈਂ ਤਾਂ ਆਪਣੇ ਵੱਲੋਂ ਚੁੱਪ ਆਂ ਤੇ ਚੁੱਪ ਆਂ ਕੌਮ ਦੀ ਪੱਗ ਬਚਾਉਣ ਵਾਸਤੇ।..... ਇਹਨਾਂ ਲੋਕਾਂ ਵਾਸਤੇ ਮੈਂ ਚੁੱਪ ਨਹੀਂ ਆਂ। ਜਾਹ, ਚਲੇ ਜਾਹ ਤੇ ਸੰਗਤ ਨੂੰ ਬੇਨਤੀ ਆ ਕਿ ਖ਼ਾਲਸਾ ਜੀ, ਇਹਨੂੰ ਹੁਣ ਕੋਈ ਐਵੇਂ ਨਾ ਫੜ ਕੇ ਬੁੜ੍ਹਕਾ ਸੁੱਟਿਓ। ਇਹਨੂੰ ਕਹਿਣਾ ਕੁਝ ਨਹੀਂ ਅਜੇ।"

# ਕਾਂਡ 32

## ਬੋਰਡ ਲਾਹ ਦਿੱਤਾ

16 ਅਪ੍ਰੈਲ, 1984 ਨੂੰ ਬਾਬਾ ਨਿਹਾਲ ਸਿੰਘ ਜੀ ਹਰੀਆਂ ਵੇਲਾਂ ਵਾਲਿਆਂ ਨੇ ਸੰਤ ਜਰਨੈਲ ਸਿੰਘ ਜੀ ਖ਼ਾਲਸਾ ਭਿੰਡਰਾਂਵਾਲਿਆਂ ਅੱਗੇ ਵਿਚਾਰ ਰੱਖਿਆ ਕਿ ਸ਼ਹੀਦ ਸ. ਸੁਰਿੰਦਰ ਸਿੰਘ ਸੋਢੀ ਦਾ ਬਦਲਾ ਜੀ ਸਦਕੇ ਲਵੇ, ਗੁਰੂ ਰਾਮਦਾਸ ਸਰਾਂ ਦੇ ਅੱਗੇ ਲੱਗਾ ਬੋਰਡ, ਜਿਸ ਉੱਤੇ ਲਿਖਿਆ ਸੀ - ਇਕ ਚਾਲੇ ਇਕ ਚਾਲਸੇ। ਰਹਿੰਦੇ ਵੀ ਭੁੰਨੇ ਜਾਏਂਗੇ। ਸੋਢੀ ਦਾ ਬਦਲਾ 24 ਘੰਟਿਆਂ ਦੇ ਵਿਚ ਵਿਚ-ਛਿੰਦਾ! ਬਾਕੀ ਤਿਆਰ ਰਹਿਣ।' ਵਾਲਾ ਬੋਰਡ ਲਾਹ ਦਿੱਤਾ ਜਾਵੇ।

ਸੰਤ ਜਰਨੈਲ ਸਿੰਘ ਜੀ ਖ਼ਾਲਸਾ ਭਿੰਡਰਾਂਵਾਲਿਆਂ ਨੇ ਬਾਬਾ ਨਿਹਾਲ ਸਿੰਘ ਜੀ ਦੇ ਕਹਿਣ 'ਤੇ ਸਿੰਘਾਂ ਨੂੰ ਕਹਿ ਕੇ ਬੋਰਡ ਲੁਹਾ ਦਿੱਤਾ। ਬਾਬਾ ਹਰੀਆਂ ਵੇਲਾਂ ਵਾਲਿਆਂ ਕੋਲ ਸੁਰਿੰਦਰ ਸਿੰਘ ਸੋਢੀ ਬਚਪਨ ਤੋਂ ਸੇਵਾ ਕਰਦਾ ਆ ਰਿਹਾ ਸੀ ਤੇ ਉਸ ਨੇ ਇਹਨਾਂ ਪਾਸ ਰਹਿੰਦਿਆਂ ਹੀ ਸ਼ਸਤਰ ਵਿਦਿਆ ਹਾਸਲ ਕੀਤੀ ਸੀ। ਸੋਢੀ ਦੀ ਸ਼ਹੀਦੀ ਦੀ ਖ਼ਬਰ ਸੁਣ ਕੇ ਰਹਿ ਨਹੀਂ ਸੀ ਸਕੇ ਤੇ ਅੰਮ੍ਰਿਤਸਰ ਪਹੁੰਚ ਕੇ ਸੰਤ ਜਰਨੈਲ ਸਿੰਘ ਜੀ ਖ਼ਾਲਸਾ ਭਿੰਡਰਾਂਵਾਲਿਆਂ ਦੇ ਨਾਲ ਸ਼ਹੀਦ ਸਰਦਾਰ ਸੁਰਿੰਦਰ ਸਿੰਘ ਸੋਢੀ ਦਾ ਆਪਣੇ ਹੱਥੀਂ ਇਸ਼ਨਾਨ ਕਰਾਇਆ ਸੀ ਤੇ ਸ਼ਮਸ਼ਾਨ ਘਾਟ ਵਿਚ ਸਸਕਾਰ ਦੀ ਅਰਦਾਸ ਵੀ ਬਾਬਾ ਨਿਹਾਲ ਸਿੰਘ ਜੀ ਨੇ ਕੀਤੀ ਸੀ।

## ਤੋਚੀ ਮੋਚੀ ਬਾਜ਼ਾਰ ਵਿਚ ਜਿਊਂਦਾ ਸਾੜਿਆ

ਛਿੰਦਾ ਗੈਂਗ ਦਾ ਸਰਗਰਮ ਮੈਂਬਰ ਤੋਚੀ ਦਾ ਸੁਰਿੰਦਰ ਸਿੰਘ ਸੋਢੀ ਦੇ ਕਤਲ ਵਿਚ ਵੱਡਾ ਰੋਲ ਸੀ। 14 ਅਪ੍ਰੈਲ ਨੂੰ ਸਿੰਧੀ ਹੋਟਲ ਵਿਚ ਸੋਢੀ ਬਾਰੇ ਵਾਰ ਵਾਰ ਪੁੱਛਣ ਵਾਲੇ ਤੋਚੀ ਤੇ ਸੁੱਖਾ ਹੀ ਸਨ ਤੇ ਮੋਟਰਸਾਈਕਲ 'ਤੇ ਸੋਢੀ ਦੇ ਕਤਲ ਵੇਲੇ ਸਿੰਧੀ ਹੋਟਲ ਦੇ ਬਾਹਰ ਖੜੇ ਸਨ। ਛਿੰਦੇ ਨੂੰ



ਕੱਢਣ ਲਈ ਇਹਨਾਂ ਰੋਲ ਅਦਾ ਕੀਤਾ ਸੀ ਤੇ ਗੁਰਚਰਨ ਸਿੰਘ ਦੇ ਗੈਂਗ ਦੇ ਮੈਂਬਰ ਸਨ ਤੇ ਕੁਝ ਚਿਰ ਤੋਂ ਗੁਰਚਰਨ ਸਿੰਘ ਦੇ ਸੰਪਰਕ ਵਿਚ ਸ੍ਰੀ ਦਰਬਾਰ ਸਾਹਿਬ ਰਹਿ ਰਹੇ ਸਨ।

15 ਅਪ੍ਰੈਲ, 1984 ਨੂੰ ਤੋਚੀ ਸਿੰਘਾਂ ਦੇ ਕਾਬੂ ਆ ਗਿਆ, ਸਿੰਘਾਂ ਨੇ ਬਿਜਲੀ ਦਾ ਕਰੰਟ ਲਾ ਕੇ ਮੋਚੀ ਬਾਜ਼ਾਰ ਵਿਚ ਜਿਊਂਦੇ ਨੂੰ ਸਾੜਿਆ। ਪਹਿਲਾਂ ਕਰੰਟ ਲਾਇਆ ਤਾਂ ਜਿਊਂਦਾ ਸੀ ਤੇ ਚੀਕਾਂ ਮਾਰਦਾ ਕਹਿੰਦਾ ਸੀ ਕਿ ਸੋਢੀ ਦਾ ਕਤਲ ਕਰਨ ਲਈ ਗੁਰਚਰਨ ਤੇ ਬੱਗੇ ਨੇ ਸਾਨੂੰ ਸਰਕਾਰ ਤੋਂ ਪੰਜਾਹ ਲੱਖ ਰੁਪੈ ਦਿਵਾਉਣੇ ਸੀ। ਅਸੀਂ ਲਾਲਚ ਵਿਚ ਆ ਕੇ ਸੋਢੀ ਦਾ ਕਤਲ ਕੀਤਾ। ਸਿੰਘਾਂ ਨੇ ਤੋਚੀ ਉੱਤੇ ਤੇਲ ਪਾ ਕੇ ਜਿਊਂਦੇ ਨੂੰ ਅੱਗ ਲਾ ਕੇ ਸਾੜ ਦਿੱਤਾ ਤੇ ਉਸ ਤੋਂ ਸੋਢੀ ਦਾ ਬਦਲਾ ਲੈ ਲਿਆ। ਮੋਚੀ ਬਾਜ਼ਾਰ ਅੰਮ੍ਰਿਤਸਰ ਦੇ ਲੋਕਾਂ ਨੇ ਸੋਢੀ ਦਾ ਬਦਲਾ ਲੈਂਦਿਆਂ ਕੋਠਿਆਂ ਉੱਤੇ ਚੜ੍ਹ ਕੇ ਵੇਖਿਆ। ਸਿੰਘ 'ਸ਼ਹੀਦ ਸਰਦਾਰ ਸੁਰਿੰਦਰ ਸਿੰਘ ਸੋਢੀ ਅਮਰ ਰਹੇ', 'ਖ਼ੂਨ ਦਾ ਬਦਲਾ ਖ਼ੂਨ', 'ਬੋਲੇ ਸੋ ਨਿਹਾਲ, ਸਤਿ ਸ੍ਰੀ ਅਕਾਲ' ਦੇ ਜੈਕਾਰੇ ਗਜਾਉਂਦੇ ਹੋਏ ਸ੍ਰੀ ਦਰਬਾਰ ਸਾਹਿਬ ਪਹੁੰਚ ਗਏ। ਸੋਢੀ ਦੀ ਕਾਤਲ ਜੁੰਡਲੀ ਪ੍ਰਧਾਨ ਮੰਤਰੀ ਇੰਦਰਾ ਗਾਂਧੀ ਦੇ ਸਕੱਤਰ ਆਰ.ਕੇ. ਧਵਨ ਨੂੰ ਚਿੱਠੀ ਪੱਤਰ ਲਿਖ ਰਹੀ ਸੀ। ਟੈਲੀਫ਼ੋਨ ਕਰ ਕੇ ਕਹਿ ਰਹੀ ਸੀ ਕਿ ਮੈਡਮ ਨੂੰ ਕਹਿ ਕੇ ਕੁਝ ਕਰੋ। ਨਹੀਂ ਤਾਂ ਸੰਤ ਭਿੰਡਰਾਂਵਾਲੇ ਦੇ ਪੈਰੋਕਾਰ ਸਿੰਘ ਸੋਢੀ ਦੇ ਕਤਲ ਵਿਚ ਸਾਡਾ ਸਫ਼ਾਇਆ ਕਰ ਦੇਣਗੇ। ਬਲਜੀਤ ਕੌਰ ਨੂੰ ਮਾਰ ਦਿੱਤਾ, ਛਿੰਦਾ ਵੱਢ ਦਿੱਤਾ, ਤੋਚੀ ਸਾੜ ਦਿੱਤਾ। ਕੁਝ ਕਰੋ।

16 ਅਪ੍ਰੈਲ ਨੂੰ ਦੁਪਹਿਰ ਵੇਲੇ ਸੰਤ ਜਰਨੈਲ ਸਿੰਘ ਜੀ ਖ਼ਾਲਸਾ ਭਿੰਡਰਾਂਵਾਲਿਆਂ ਨੇ ਮਲਕ ਸਿੰਘ ਭਾਟੀਆ ਨੂੰ ਕਿਹਾ ਕਿ ਜਾ ਚਲਾ ਜਾਹ। ਆਪਣੇ ਵੱਲੋਂ ਮੈਂ ਤੈਨੂੰ ਕੁਝ ਨਹੀਂ ਕਹਿਣਾ। ਜਿਹੜਾ ਸਮਾਂ ਆਈ ਜਾਊਗਾ, ਗੁਰੂ ਕੀ ਸੰਗਤ ਜਾਣੇ ਤੇ ਇਹ ਜਾਣੇ। ਮਲਕ ਸਿੰਘ ਭਾਟੀਆ ਸ਼ਹੀਦ ਸ. ਸੁਰਿੰਦਰ ਸਿੰਘ ਸੋਢੀ ਦੇ ਕਤਲ ਵਿਚ ਆਪਣਾ ਜੁਰਮ ਮੰਨ ਕੇ ਗੁਰੂ ਰਾਮਦਾਸ ਲੰਗਰ ਤੋਂ ਪੌੜੀਆਂ ਉਤਰ ਕੇ ਘਰ ਨੂੰ ਜਾਣ ਲਈ ਹੇਠਾਂ ਆਇਆ। ਪਰ ਅੱਗੇ ਭਾਈ ਗੁਰਦਿਆਲ ਸਿੰਘ (ਬਿਹਾਰੀ ਭਈਏ ਤੋਂ ਸਿੰਘ ਸਜਿਆ) ਰਾਈਫ਼ਲ ਲਈ ਖੜਾ ਸੀ ਤੇ ਸੰਤ ਜਰਨੈਲ ਸਿੰਘ ਜੀ ਖ਼ਾਲਸਾ ਭਿੰਡਰਾਂਵਾਲਿਆਂ ਦੀ ਸਾਰੀ ਗੱਲਬਾਤ ਉਸ ਨੇ ਬੜੇ ਗੌਰ ਨਾਲ ਸਪੀਕਰ ਤੋਂ ਹੀ ਸੁਣ ਲਈ ਸੀ। ਭਾਈ ਗੁਰਦਿਆਲ ਸਿੰਘ ਨੇ 14 ਅਪ੍ਰੈਲ ਵਾਲੇ ਆਪਣੇ ਬਸਤਰ ਵੀ ਨਹੀਂ ਸੀ ਬਦਲੇ, ਜਿਹੜੇ ਸਰਦਾਰ ਸੁਰਿੰਦਰ ਸਿੰਘ ਸੋਢੀ ਦੇ ਖ਼ੂਨ ਨਾਲ ਰੰਗੇ ਗਏ ਸਨ, ਜਦੋਂ ਸਿੰਧੀ ਹੋਟਲ ਵਿਚ ਸੋਢੀ ਨੂੰ ਛਿੰਦੇ ਨੇ ਗੋਲੀਆਂ ਮਾਰੀਆਂ ਸਨ

ਤਾਂ ਰੌਲਾ ਪੈ ਜਾਣ 'ਤੇ ਲਾਂਗਰੀ ਸਿੰਘ ਨੇ ਦੱਸਿਆ ਸੀ ਤਾਂ ਭਾਈ ਗੁਰਦਿਆਲ ਸਿੰਘ ਤੇ ਭਾਈ ਸੁਖਵੰਤ ਸਿੰਘ, ਸੋਢੀ ਨੂੰ ਚੁੱਕ ਕੇ ਐਂਬੂਲੈਂਸ ਵਿਚ ਪਾ ਕੇ ਹਸਪਤਾਲ ਲੈ ਕੇ ਗਏ ਸਨ। ਭਾਈ ਗੁਰਦਿਆਲ ਸਿੰਘ ਨੇ ਮਲਕ ਸਿੰਘ ਭਾਟੀਆ ਨੂੰ ਵੇਖ ਕੇ ਕਿਹਾ, ''ਅਰੇ ਸਾ.....ਗ਼ੱਦਾਰ, ਹਮਾਰਾ ਭਾਈ ਸੋਢੀ ਕੋ ਮਾਰ ਡਾਲਾ। ਉਸ ਨੇ ਕਿਆ ਬਿਗਾੜਾ ਥਾ ਤੁਮਾਰਾ ?''

ਭਾਨ ਸਿੰਘ ਨੇ ਕਿਹਾ, ''ਸਿੰਘ ਜੀ, ਸੰਤ ਜੀ ਨੇ ਇਸ ਕੋ ਮਾਫ਼ ਕਰ ਦੀਆ।''

ਭਾਈ ਗੁਰਦਿਆਲ ਸਿੰਘ ਨੇ ਦੋ ਹੱਥਾਂ ਨਾਲ ਜ਼ੋਰ ਦੀ ਰਫ਼ਲ ਦਾ ਬੱਟ ਮਲਕ ਸਿੰਘ ਭਾਟੀਆ ਦੀਆਂ ਮੌਰਾਂ ਵਿਚ ਮਾਰਦਿਆਂ ਕਿਹਾ, ''ਜੇ ਸਾਲਾ ਆਜ ਭਾਗ ਨਿਕਲਾ, ਫਿਰ ਕਹਾਂ ਸੇ ਕਾਬੂ ਆਏਗਾ।''

ਭਾਨ ਸਿੰਘ ਤੇ ਅਬਿਨਾਸ਼ੀ ਸਿੰਘ ਮਲਕ ਸਿੰਘ ਭਾਟੀਆ ਨੂੰ ਬਚਾਉਣ ਲਈ ਕਹਿਣ ਲੱਗੇ, ''ਸਿੰਘ ਜੀ, ਤੁਸੀਂ ਸੰਤ ਜੀ ਤੋਂ ਪੁੱਛ ਲਵੋ। ਇਹਨੂੰ ਮਾਫ਼ ਕਰ ਦਿੱਤਾ।''

ਭਾਈ ਗੁਰਦਿਆਲ ਸਿੰਘ, ''ਸੋਢੀ ਭਾਈ ਕੇ ਦੁਖ ਮੇਂ ਤੋ ਹਮਨੇ ਲੰਗਰ ਭੀ ਨਹੀਂ ਖਾਇਆ। ਉਨ ਕੇ ਕਾਤਲ ਕੋ ਹਮ ਛੋੜੂੰਗਾ ਨਹੀਂ। ਹਮਾਰੇ ਬਾਪੂ ਨੇ ਤੋ ਇਸੇ ਮਾਫ਼ ਕਰ ਦੀਆ, ਅਭੀ ਸੋਢੀ ਭਾਈ ਕੇ ਕਾਤਲ ਕੋ ਹਮ ਮਾਫ਼ ਨਹੀਂ ਕਰੂੰਗਾ। ਪਾਸੇ ਹੋ ਜਾਓ ਹਮ ਤੁਝੇ ਭੀ ਗੋਲੀ ਮਾਰ ਦੂੰਗਾ।'' ਭਾਈ ਗੁਰਦਿਆਲ ਸਿੰਘ ਨੇ ਦੂਜਾ ਬੱਟ ਰਾਈਫਲ ਦਾ ਭਾਟੀਆ ਦੀਆਂ ਮੌਰਾਂ ਵਿਚ ਮਾਰਿਆ ਤਾਂ ਉਹ ਮੂੰਹ ਭਾਰ ਡਿੱਗ ਪਿਆ। (ਕਾਫ਼ਰ ਦੀ ਮੋਮਨਾਂ ਵਾਲੀ) ਉਹਦੀ ਨੀਲੀ ਪੱਗ ਸਿਰ ਤੋਂ ਡਿੱਗ ਪਈ। ਭਾਈ ਗੁਰਦਿਆਲ ਸਿੰਘ ਸ਼ੇਰ ਵਾਂਗ ਉਸ ਦੇ ਸਿਰ ਉੱਤੇ ਗਰਜਦਾ ਹੋਇਆ ਕਹਿ ਰਿਹਾ ਸੀ, ''ਹਮਾਰੇ ਸੋਢੀ ਭਾਈ ਕੇ ਕਾਤਲ, ਉਠ ਕਰ ਭਾਗੋ।''

ਭਾਟੀਆ ਉਸ ਦੇ ਅੱਗੇ ਜਾਨ ਦੀ ਭੀਖ ਮੰਗ ਰਿਹਾ ਸੀ। ਉਹਨੂੰ ਭਾਈ ਗੁਰਦਿਆਲ ਸਿੰਘ ਕਾਲ ਰੂਪ ਦਿਸ ਰਿਹਾ ਸੀ। ਨਾਲ ਆਏ ਅਕਾਲੀ ਸਾਰਥ ਸਾਥ ਛੱਡ ਕੇ ਖਿਸਕ ਗਏ ਸਨ। ਭਾਈ ਗੁਰਦਿਆਲ ਸਿੰਘ ''ਭਾਗੋ, ਉਠ ਭਾਗੋ'' ਦਾ ਹੁਕਮ ਚਾੜ੍ਹ ਰਿਹਾ ਸੀ। ਭਾਟੀਆ ਉਥੋਂ ਭੱਜਿਆ, ਉਹ ਨਾਨਕ ਨਿਵਾਸ ਨੂੰ ਭੱਜ ਜਾਣਾ ਚਾਹੁੰਦਾ ਸੀ, ਪਿੱਛੋਂ ਭੱਜ ਕੇ ਭਾਈ ਗੁਰਦਿਆਲ ਸਿੰਘ ਕਹਿ ਰਿਹਾ ਸੀ, ''ਵਹਾਂ ਨਹੀਂ, ਇਧਰ ਸੇ ਭਾਗੋ।'' ਭਾਈ ਗੁਰਦਿਆਲ ਸਿੰਘ ਨੇ ਬੰਦੂਕ ਦਾ ਘੋੜਾ ਦਬਾ ਦਿੱਤਾ, ਗੋਲੀ ਭਾਟੀਏ ਦਾ ਮੋਢਾ ਚੀਰ ਗਈ। ਭਾਟੀਆ ਅੱਗੇ ਭੱਜ ਰਿਹਾ ਸੀ ਤੇ ਭਾਈ ਗੁਰਦਿਆਲ ਸਿੰਘ ਪਿੱਛੇ। ਉਸ ਦੇ ਚਿੱਟੇ ਕੱਪੜੇ ਲਹੂ ਨਾਲ ਲੱਥ-ਪੱਥ ਹੋ ਗਏ। ਉਹ ਭੱਜਾ ਜਾ ਰਿਹਾ



ਸੀ, ਹੌਲੀ ਹੁੰਦਾ ਤਾਂ ਭਾਈ ਗੁਰਦਿਆਲ ਸਿੰਘ ਦੀ ਰਾਈਫਲ ਦਾ ਬੱਟ ਮੌਰਾਂ ਵਿਚ ਪੈਂਦਾ ਸੀ, ਉਹ ਭੱਜਦਾ ਹੋਇਆ ਘਰਕ ਕੇ ਡਿੱਗ ਪਿਆ ਤੇ ਉਸ ਦੀ ਮੌਤ ਹੋ ਗਈ।

ਸ਼ਹੀਦ ਸਰਦਾਰ ਸੁਰਿੰਦਰ ਸਿੰਘ ਸੋਢੀ ਦਾ ਇਕ ਹੋਰ ਕਾਤਲ ਮਲਕ ਸਿੰਘ ਭਾਟੀਆ 16 ਅਪ੍ਰੈਲ, 1984 ਨੂੰ ਮਾਰ ਕੇ ਕਰਜ਼ੇ ਦੀ ਇਕ ਹੋਰ ਕਿਸ਼ਤ ਮੋੜ ਦਿੱਤੀ ਸੀ। ਹਾਲੇ ਗੁਰੂ ਨਾਨਕ ਨਿਵਾਸ ਤੇ ਤੇਜਾ ਸਿੰਘ ਸਮੁੰਦਰੀ ਹਾਲ ਵਿਚ ਸ਼ਹੀਦ ਸ. ਸੁਰਿੰਦਰ ਸਿੰਘ ਸੋਢੀ ਦੇ ਕਾਤਲ ਗੁਰਚਰਨ ਸਿੰਘ ਸਕੱਤਰ ਤੇ ਇਕ ਦੋ ਹੋਰ ਵੀ ਬੈਠੇ ਸਨ ਜਿਨ੍ਹਾਂ ਨੂੰ ਸੋਧਣ ਲਈ ਜੁਝਾਰੂ ਖ਼ਾਲਸਾ ਕਾਹਲਾ ਪੈ ਰਿਹਾ ਸੀ। ਲੌਂਗੋਵਾਲ ਉਹਨਾਂ ਨੂੰ ਬਚਾਉਣ ਲਈ ਦਿੱਲੀ ਹਕੂਮਤ ਨੂੰ ਸ੍ਰੀ ਦਰਬਾਰ ਸਾਹਿਬ ਵਿਚ ਫ਼ੌਜ ਭੇਜਣ ਲਈ ਚਿੱਠੀਆਂ ਲਿਖ ਰਿਹਾ ਸੀ ਕਿ ਸਰਕਾਰ ਭਿੰਡਰਾਂਵਾਲੇ ਦਾ ਕੋਈ ਬੰਦੋਬਸਤ ਕਰੇ, ਨਹੀਂ ਤਾਂ ਭਿੰਡਰਾਂਵਾਲੇ ਦਾ ਡੂੰਮਣਾ ਮਖ਼ੀਰ ਸਾਨੂੰ ਮਾਰ ਕੇ ਮੈਡਮ (ਦਿੱਲੀ) ਤਕ ਵੀ ਪਹੁੰਚ ਸਕਦਾ ਹੈ। ਮੈਡਮ ਸਾਨੂੰ ਬਚਾਓ। ਫ਼ੌਜ ਵੇਖ ਕੇ ਭਿੰਡਰਾਂਵਾਲੇ ਦੇ ਬੰਦੇ ਭੱਜ ਜਾਣਗੇ। ਤੇ ਸੰਤ ਜਰਨੈਲ ਸਿੰਘ ਜੀ ਖ਼ਾਲਸਾ ਭਿੰਡਰਾਂਵਾਲਾ ਸਿੱਖਾਂ ਵਿਚ ਲਲਕਾਰ ਕੇ ਕਹਿ ਰਿਹਾ ਸੀ ਕਿ ਗੁਰਚਰਨ ਸਕੱਤਰ ਸਾਡਾ ਦੋਸ਼ੀ ਆ। ਅਸੀਂ ਹਰ ਹਾਲਤ ਵਿਚ ਇਸ ਨਾਲ ਨਿੱਬੜਾਂਗੇ। ਸ੍ਰੀ ਹਰਿਮੰਦਰ ਸਾਹਿਬ ਉੱਤੇ ਭਾਰਤੀ ਫ਼ੌਜ ਨੇ ਹਮਲਾ ਕੀਤਾ ਤਾਂ ਹਮਲਾਵਰ ਸੁੱਕਾ ਨਹੀਂ ਜਾਵੇਗਾ। ਵੇਖਿਓ, ਸਿੰਘ ਕਿਵੇਂ ਸੱਥਰ ਵਿਛਾਉਂਦੇ ਨੇ। 72 ਘੰਟੇ ਤਾਂ ਦਰਬਾਰ ਸਾਹਿਬ ਦੀ ਪਰਕਰਮਾਂ ਵਿਚ ਸਿੰਘ ਫ਼ੌਜ ਨਹੀਂ ਵੜਨ ਦੇਂਦੇ। ਜਿਉਂਦੇ ਨੂੰ ਤਾਂ ਮੈਨੂੰ ਕੋਈ ਫੜ ਕੇ ਲਿਜਾ ਨਹੀਂ ਸਕਦਾ, ਮਰੇ ਨੂੰ ਲੈ ਜਾਣਗੇ ਤਾਂ ਤੁਸੀਂ ਮੈਥੋਂ ਕਰਾਉਣਾ ਵੀ ਕੀ ਆ।

ਸ਼ਹੀਦ ਸ. ਸੁਰਿੰਦਰ ਸਿੰਘ ਸੋਢੀ ਦੇ ਕਤਲ ਦੀ ਮੰਦਭਾਗੀ ਘਟਨਾ ਨੇ ਇਤਿਹਾਸ ਦੇ ਕਈ ਉਗੜ-ਦੁੱਗੜੇ ਕਾਂਡ ਸਿਰਜੇ ਹਨ। ਕਈਆਂ ਨੂੰ ਇਤਿਹਾਸ ਨੇ ਨਾਇਕ ਅਤੇ ਕਈਆਂ ਨੂੰ ਖਲਨਾਇਕ ਦਾ ਰੁਤਬਾ ਦਿੱਤਾ ਹੈ। ਇਸ ਨਾਲ ਨੁਕਸਾਨ ਸਾਰਾ ਸਿੱਖਾਂ ਦਾ ਹੀ ਹੋਇਆ ਹੈ। ਇਹ ਲਿਖਤ ਲਿਖਣ ਦਾ ਵੀ ਮਨੋਰਥ ਇਹੋ ਹੈ ਕਿ ਅਜਿਹੀਆਂ ਮੰਦਭਾਗੀਆਂ ਘਟਨਾਵਾਂ ਨੂੰ ਜਨਮ ਨਾ ਦਿੱਤਾ ਜਾਏ ਜਿਹੜੀਆਂ ਵੱਸਦੇ ਘਰਾਂ ਨੂੰ ਉਜਾੜਨ ਦਾ ਕੰਮ ਕਰਦੀਆਂ ਹੋਣ। ਸ਼ਰੀਕੇਬਾਜ਼ੀ, ਨਫ਼ਰਤ, ਚੌਧਰ ਦੀ ਲਾਲਸਾ, ਹਉਮੈ, ਮਾਇਆ ਦਾ ਲਾਲਚ, ਕੁਰਸੀ ਦੀ ਭੁੱਖ ਜਿਹੀਆਂ ਆਚਰਣਹੀਣ ਕਾਰਵਾਈਆਂ, ਦੇਸ਼ ਅਤੇ ਕੌਮ ਦੀ ਤਬਾਹੀ ਦਾ ਕਾਰਨ ਬਣਦੀਆਂ ਹਨ। ਇਹਨਾਂ ਤੋਂ ਨਿਮਰਤਾ ਪਰੇਮ-ਭਾਵ, ਪ੍ਰਭੂ ਭਗਤੀ, ਸੇਵਾ, ਬਰਾਬਰਤਾ ਭਾਈਚਾਰੇ ਤੇ ਇਨਸਾਫ਼ ਦੇ ਪਾਂਧੀ ਬਣ ਕੇ ਹੀ ਬਚਿਆ ਜਾ ਸਕਦਾ ਹੈ। ਇਹੀ ਮੇਰੀ ਦਿਲੀ ਖ਼ਾਹਿਸ਼ ਹੈ।

## ਕਾਂਡ 33

### ਸ਼ਹੀਦ ਸਿਰਦਾਰ ਸੁਰਿੰਦਰ ਸਿੰਘ ਸੋਢੀ ਤੋਂ ਬਾਅਦ ਵੀ ਮੋਟਰਸਾਈਕਲ 'ਤੇ ਗੋਲੀ ਚੱਲਦੀ ਰਹੀ

ਸ਼ਹੀਦ ਸਿਰਦਾਰ ਸੁਰਿੰਦਰ ਸਿੰਘ ਸੋਢੀ ਦੀ ਸ਼ਹੀਦੀ ਤੋਂ ਸਿੱਖੀ ਦੇ ਗ਼ੱਦਾਰ ਅਤੇ ਦੁਸ਼ਮਣ ਦੋਵੇਂ ਹੀ ਖ਼ੁਸ਼ ਸਨ। ਉਹ ਸਮਝਦੇ ਸਨ ਕਿ ਸੋਢੀ ਦੀ ਮੌਤ ਨਾਲ ਡਰਾਉਣੇ ਜੁਗ ਦਾ ਅੰਤ ਹੋ ਗਿਆ। ਹੁਣ ਸਾਡੀ ਹਵਾ ਵੱਲ ਵੇਖਣ ਵਾਲਾ ਕੋਈ ਨਹੀਂ। ਹੁਣ ਭਿੰਡਰਾਂਵਾਲੇ ਦਾ ਮੋਟਰਸਾਈਕਲ ਸਾਡੇ ਤਕ ਨਹੀਂ ਪਹੁੰਚ ਸਕੇਗਾ। ਸਿੱਖੀ ਦੇ ਦੁਸ਼ਮਣ ਖ਼ੁਸ਼ੀ ਵਿਚ ਖੀਵੇ ਹੋ ਰਹੇ ਸਨ। ਜਿਵੇਂ ਰਾਤ ਦੇ ਹਨੇਰੇ ਵਿਚ ਚੂਹੇ ਤੇ ਗਿੱਦੜ ਖੁੱਡਾਂ ਵਿਚੋਂ ਬਾਹਰ ਨਿਕਲ ਕੇ ਖੇਡਦੇ ਹਨ, ਇਵੇਂ ਜੱਲੀਆਂ ਪਾਉਣ ਲੱਗੇ। ਸਾਬਕਾ ਡੀ.ਐਸ.ਪੀ. ਗੁਰਬਚਨ ਸਿੰਘ ਪੰਜਾਬ ਦੇ ਅਣਖੀਲੇ ਸਿੱਖ ਗੱਭਰੂਆਂ ਨੂੰ ਤਸੀਹੇ ਦੇ ਕੇ ਝੂਠੇ ਪੁਲਿਸ ਮੁਕਾਬਲਿਆਂ ਦੀ ਸ਼ੁਰੂਆਤ ਕਰਨ ਵਾਲਾ, ਭਾਈ ਕੁਲਵੰਤ ਸਿੰਘ ਨਾਗੋਕੇ, ਭਾਈ ਮੁਸੀਬਤ ਸਿੰਘ ਹਾਈਜੈਕਰ ਅਤੇ ਬਹੁਤ ਸਾਰੇ ਸਿੰਘਾਂ ਦੀ ਸ਼ਹਾਦਤ ਦਾ ਜ਼ਿੰਮੇਵਾਰ, ਸੰਤ ਜਰਨੈਲ ਸਿੰਘ ਜੀ ਖ਼ਾਲਸਾ ਭਿੰਡਰਾਂਵਾਲੇ ਨੂੰ ਪੰਜਾਬ ਤੋਂ ਬਾਹਰ ਬੰਬਈ ਵਿਚ ਮੁਕਾਬਲੇ ਵਿਚ ਮਾਰਨ ਤਕ ਤੀਹ ਹਜ਼ਾਰ ਪੁਲਿਸ ਦਾ ਟਿੱਡੀਦਲ ਲੈ ਕੇ ਘੇਰਾ ਪਾਉਣ ਵਾਲਾ (ਸੰਤ ਜਰਨੈਲ ਸਿੰਘ ਜੀ ਖ਼ਾਲਸਾ ਇਸ ਘੇਰੇ ਵਿਚੋਂ ਚੜ੍ਹਦੀ ਕਲਾ ਵਿਚ ਨਿਕਲ ਆਏ ਸਨ) ਜੁਝਾਰੂ ਖ਼ਾਲਸੇ ਦੇ ਦਿਲਾਂ ਵਿਚ ਰੜਕਦਾ ਸੀ। ਸ਼ਹੀਦ ਸਿਰਦਾਰ ਸੁਰਿੰਦਰ ਸਿੰਘ ਸੋਢੀ ਨੇ ਸਾਥੀ ਸਿੰਘਾਂ ਨਾਲ ਇਸ ਨੂੰ ਸੋਧਣ ਲਈ ਦਲੇਰਾਨਾ ਹਮਲੇ ਵੀ ਕੀਤੇ ਸਨ ਪਰ ਇਹ ਚੰਗੀ ਕਿਸਮਤ ਨਾਲ ਦਾਣਾ-ਪਾਣੀ ਹੋਣ ਕਰਕੇ ਹੀ ਵਾਲ ਵਾਲ ਬਚ ਜਾਂਦਾ ਰਿਹਾ ਸੀ ਤੇ ਹੋਰ ਕਈ ਵਿਚਾਰੇ ਮਾਰੇ ਜਾਂਦੇ ਸਨ। ਸ਼ਹੀਦ ਸਿਰਦਾਰ ਸੁਰਿੰਦਰ ਸਿੰਘ ਸੋਢੀ ਦੀ ਸ਼ਹਾਦਤ ਤੋਂ ਬਾਅਦ ਉਸ ਦੇ ਅਧੂਰੇ ਕਾਜ ਪੂਰੇ ਕਰਨ ਲਈ ਸਿੰਘਾਂ ਨੇ ਪੱਕੀ ਧਾਰੀ ਹੋਈ ਸੀ।



30 ਅਪ੍ਰੈਲ, 1984 ਨੂੰ ਗੁਰਬਚਨ ਸਿੰਘ ਡੀ.ਐਸ.ਪੀ., ਗੰਨਮੈਨ ਹੌਲਦਾਰ ਮਿਲਖਾ ਸਿੰਘ, ਆਪਣੀ ਘਰਵਾਲੀ ਅਮਰਜੀਤ ਕੌਰ ਅਤੇ ਲੜਕੀ ਹਰਮੀਤ ਕੌਰ ਰਿਕਸ਼ਿਆਂ 'ਤੇ ਅੰਮ੍ਰਿਤਸਰ ਸ਼ਹਿਰ ਦੇ ਬਜ਼ਾਰ ਵਿਚ ਜਾ ਰਹੇ ਸਨ, ਪਿੱਛੋਂ ਜੁਝਾਰੂ ਖ਼ਾਲਸਾ ਜਨਰਲ ਲਾਭ ਸਿੰਘ ਤੇ ਭਾਈ ਮੇਜਰ ਸਿੰਘ ਮੋਟਰਸਾਈਕਲ ਉੱਤੇ ਸਵਾਰ ਸਿੰਘਾਂ ਨੇ ਆਣ ਦਰਸ਼ਨ ਦਿੱਤੇ। ਡੀ.ਐਸ.ਪੀ. ਦੇ ਰਿਕਸ਼ੇ ਰੋਕ ਲਏ ਤੇ ਸਟੇਨਗੰਨਾਂ ਤਾਣ ਲਈਆਂ। ਭਾਈ ਮੇਜਰ ਸਿੰਘ ਨੇ ਕਿਹਾ, ''ਬਚਨਿਆ, ਅੱਜ ਤੈਨੂੰ ਜਿਊਂਦੇ ਨੂੰ ਨਹੀਂ ਛੱਡਾਂਗੇ।'' ਇਸ ਤੋਂ ਪਹਿਲਾਂ ਕਿ ਹੌਲਦਾਰ ਆਪਣੀ ਬੰਦੂਕ ਨਾਲ ਸਵੈ-ਰੱਖਿਆ ਲਈ ਗੋਲੀ ਚਲਾਉਂਦਾ, ਸਿੰਘਾਂ ਦੀ ਸਟੇਨਗੰਨ ਹਰਕਤ ਵਿਚ ਆ ਗਈ। ਗੁਰਬਚਨ ਸਿੰਘ ਡੀ.ਐਸ.ਪੀ. ਤੇ ਹੌਲਦਾਰ ਮਿਲਖਾ ਸਿੰਘ ਦੀਆਂ ਛਾਤੀਆਂ ਦੇ ਪਰਖਚੇ ਉੱਡਾ ਦਿੱਤੇ। ਉਹ ਰਿਕਸ਼ੇ ਤੋਂ ਹੇਠਾਂ ਡਿੱਗ ਪਏ। ਰਿਕਸ਼ੇ ਵਾਲੇ ਛੱਡ ਕੇ ਭੱਜ ਗਏ ਸਨ।

ਕੁਝ ਅਫ਼ਸਰਾਂ ਨੇ ਸਿੱਖਾਂ ਉੱਤੇ ਇਤਨਾ ਜ਼ੁਲਮ ਕੀਤਾ ਕਿ ਸੰਤ ਜਰਨੈਲ ਸਿੰਘ ਜੀ ਖ਼ਾਲਸਾ ਭਿੰਡਰਾਂਵਾਲਿਆਂ ਨੇ ਐਲਾਨ ਕਰ ਦਿੱਤਾ ਸੀ ਕਿ ਤੁਹਾਡੇ ਹੱਥ ਵਿਚ ਤਾਕਤ ਆ, ਸਿੱਖਾਂ ਦੇ ਬੱਚੇ ਮਾਰ ਲਉ। ਜੁਝਾਰੂ ਖ਼ਾਲਸਾ ਤੁਹਾਡੇ ਪਰਿਵਾਰ ਦਾ ਸਫ਼ਾਇਆ ਕਰੇਗਾ।

ਦੁਸ਼ਮਣਾਂ ਵਿਰੁੱਧ ਸਿੰਘਾਂ ਦੀ ਮੋਟਰਸਾਈਕਲ ਅਤੇ ਗੋਲੀ ਚੱਲਦੀ ਗਈ, ਗੋਲੀ ਚੱਲਦੀ ਗਈ।

## ਕਾਂਡ 34

### ਸਿੱਖੀ ਵਿਰੋਧੀ ਲਾਲਾ ਜਗਤ ਨਾਰਾਇਣ ਦੀ ਮੌਤ ਦਾ ਕਾਰਨ ਸੰਤ ਜਰਨੈਲ ਸਿੰਘ ਜੀ ਖ਼ਾਲਸਾ ਭਿੰਡਰਾਂਵਾਲੇ ਦੀ ਜ਼ੁਬਾਨੀ

ਲਾਲਾ ਜਗਤ ਨਾਰਾਇਣ ਕਿਉਂ ਮਰਿਆ? ਉਹਨੇ ਅਖ਼ਬਾਰਾਂ ਵਿਚ ਖ਼ਬਰ ਦਿੱਤੀ ਕਿ ਗੁਰੂ ਗੋਬਿੰਦ ਸਿੰਘ ਜੀ ਸ਼ਹਿਜ਼ਾਦਿਆਂ ਦੀ ਤਰ੍ਹਾਂ ਜੀਵਨ ਬਤੀਤ ਕਰਨ ਵਾਲਾ ਸੀ, ਬੜਾ ਭਾਰੀ ਸ਼ੌਕੀਨ ਸੀ। ਇਸ ਤੋਂ ਵੀ ਮੰਦ-ਭਾਸ਼ਾ ਵਰਤੀ। ਹੋਰ ਜਦੋਂ ਸੱਚਖੰਡ ਵਾਸੀ ਜਥੇਦਾਰ ਗਿਆਨੀ ਗੁਰਦਿਆਲ ਸਿੰਘ ਅਜਨੋਹਾ ਜੀ ਬਾਹਰ ਗਏ ਤੇ ਲਾਲਾ ਜਗਤ ਨਾਰਾਇਣ ਨੇ ਕਿਹਾ ਕਿ ਜਥੇਦਾਰ ਅਜਨੋਹਾ ਦਾ ਪਾਸ (ਪਾਸਪੋਰਟ) ਬਾਹਰ ਦਾ ਬਣਿਆ, ਰੱਦ ਕੀਤਾ ਜਾਵੇ, ਕੈਂਸਲ ਕੀਤਾ ਜਾਵੇ, ਕਿਉਕਿ ਜਥੇਦਾਰ ਦੇਸ਼ ਦਾ ਗ਼ੱਦਾਰ ਆ। ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦਾ ਪ੍ਰਧਾਨ ਗੁਰਚਰਨ ਸਿੰਘ ਟੌਹੜਾ ਗ਼ੱਦਾਰ ਆ, ਪਰ ਕਿਸੇ ਸਿੱਖ ਦੇ ਕੰਨ 'ਤੇ ਜੂੰ ਨਹੀਂ ਸਰਕੀ, ਕਿਸੇ ਗੌਰਮਿੰਟ ਦੇ ਨਹੀਂ ਸਰਕੀ, ਕਿਸੇ ਹਿੰਦੂ ਭਾਈ ਦੇ ਨਹੀਂ ਸਰਕੀ। ਸਿੱਖ ਸਟੂਡੈਂਟਸ ਫ਼ੈਡਰੇਸ਼ਨ ਦੇ ਵਿਦਿਆਰਥੀਆਂ ਨੇ ਕੁਝ ਪੱਤਰੇ ਅਖ਼ਬਾਰਾਂ ਦੇ ਸਾੜ ਦਿੱਤੇ, ਉਹਨਾਂ 'ਤੇ ਮੀਸਾ ਲੱਗੀ, ਕੁੱਟਾਂ ਸਹਾਰੀਆਂ ਤੇ ਕਿਸੇ ਗੁਰੂ ਕੇ ਪਿਆਰੇ ਤੋਂ ਮਾਰਿਆ ਗਿਆ। ਆਪਣੇ ਪਿਉ ਦੀ ਬੇਇਜ਼ਤੀ ਹੁੰਦੀ ਦੇਖ ਕੇ ਕਿਸੇ ਅਣਖ ਵਾਲੇ ਨੇ ਲੈ ਕੇ ਗੁਰੂ ਦਾ ਆਸਰਾ ਤੇ ਗੱਡੀ ਚੜ੍ਹਾ ਦਿੱਤਾ ਤੇ ਕਹਿ ਦਿੱਤਾ, ਜੀ ਭਿੰਡਰਾਂਵਾਲੇ ਨੇ ਠੁਕਵਾ ਦਿੱਤਾ, ਉਹਨੂੰ ਮਰਵਾ ਦਿੱਤਾ ਤੇ ਮੈਨੂੰ ਵੀ 25 ਕੁ ਦਿਨ ਰੱਖਿਆ ਤੇ ਮੁੜ ਕੇ ਤਰਲੇ ਮਿੰਨਤਾਂ ਕੱਢ ਕੇ ਸੰਗਤਾਂ ਦੀ ਇਕੱਤਰਤਾ ਨੂੰ ਵੇਖ ਕੇ ਛੱਡ ਦਿੱਤਾ।

ਤੇ ਆਹ ਸੰਤ ਜੀ (ਸੰਤ ਹਰਚੰਦ ਸਿੰਘ ਲੌਂਗੋਵਾਲ) ਕਹਿੰਦੇ ਆ ਸ਼ਾਂਤੀ ਰੱਖਣੀ ਆਂ। ਇਹ ਸ਼ਾਂਤੀ ਕਿਥੋਂ ਕੁ ਤਕ ਰੱਖਣੀ ਆਂ। ਆਹ ਲਾਲਾ ਜਗਤ ਨਾਰਾਇਣ ਦੀ ਫੋਟੋ ਆ ਤੇ (ਖੱਬੇ ਪਾਸੇ) ਦਸਵੇਂ ਪਾਤਿਸ਼ਾਹ ਗੁਰੂ ਗੋਬਿੰਦ ਸਿੰਘ ਜੀ ਦੀ ਫੋਟੋ ਆ। ਉਹ ਇਕ ਧੇਲੇ ਦਾ ਬੰਦਾ, ਨਾ ਮਾਂ, ਨਾ ਪਿਉ,



ਨਾ ਪਿਛੋਕੜ, ਨਾ ਲੈਣ, ਨਾ ਦੇਣ। ਉਹ ਪਿਤਾ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੇ ਬਰਾਬਰ.....। ਉਹ ਪੁੱਤ ਰਮੇਸ਼ ਫ਼ੋਟੋ ਛਾਪੇ। ਆਹ ਕਿਤਨੇ ਸਿੰਘ ਬੈਠੇ ਆ, ਕਦੇ ਕਿਸੇ ਸਿੱਖ ਨੇ ਕ੍ਰਿਸ਼ਨ ਭਗਵਾਨ ਦੇ ਬਰਾਬਰ, ਰਾਮ ਚੰਦਰ ਜੀ ਦੇ ਬਰਾਬਰ ਫ਼ੋਟੋ ਛਾਪਣ ਦੀ ਜੁਰਅਤ ਕੀਤੀ ਆ? ਇਹ ਮੈਂ ਰਮੇਸ਼ ਨੂੰ ਦੱਸਣਾ ਚਾਹੁੰਨਾਂ ਤੇ ਗੌਰਮਿੰਟ ਨੂੰ ਵੀ ਕਹਿਣਾ ਚਾਹੁੰਦਾ ਹਾਂ ਜਾਂ ਤਾਂ ਲਿਖਤੀ ਰੂਪ ਵਿਚ ਪਰਸੋਂ ਤਕ ਜਾਂ ਚੌਥੇ ਤਕ ਜੇ ਤਾਂ ਮੁਆਫ਼ੀ ਮੰਗ ਲਵੇ ਸਿੱਖ ਕੌਮ ਤੋਂ (ਤੇ) ਚੰਗਾ। ਜੇ ਲਾਲੇ ਦੇ ਪੁੱਤਰ ਰਮੇਸ਼ ਨੇ ਆਪਣੀ ਇਸ ਕੀਤੀ ਹੋਈ ਗ਼ਲਤੀ ਦਾ ਅਹਿਸਾਸ ਕਰ ਕੇ ਸਿੱਖ ਕੌਮ ਤੋਂ ਮੁਆਫ਼ੀ ਨਾ ਮੰਗੀ ਤੇ ਜੇ ਕਿਸੇ ਪ੍ਰੇਮੀ ਨੇ ਗੱਡੀ ਚੜ੍ਹਾ ਦਿੱਤਾ (ਤਾਂ) ਉਹਦੀ ਜ਼ਿੰਮੇਵਾਰੀ ਗੌਰਮਿੰਟ ਦੇ ਤੇ ਰਮੇਸ਼ ਦੇ ਜ਼ਿੰਮੇ ਹੋਵੇਗੀ। ਇਹ ਮੇਰੇ ਜ਼ਿੰਮੇ ਤੇ ਸਿੱਖ ਕੌਮ ਦੇ ਜ਼ਿੰਮੇ ਨਹੀਂ ਹੋਵੇਗੀ।

ਬੋਲੇ ਸੋ ਨਿਹਾਲ, ਸਤਿ ਸ੍ਰੀ ਅਕਾਲ।

ਬੋਲੇ ਸੋ ਨਿਹਾਲ, ਸਤਿ ਸ੍ਰੀ ਅਕਾਲ।

ਅਸੀਂ ਬਹੁਤ ਸ਼ਾਂਤੀ ਰੱਖੀ ਆ, ਪੁਨਾ ਸਾਡੇ ਜ਼ਖ਼ਮਾਂ 'ਤੇ ਨਮਕ ਬਰੀਕ ਭੁੱਕਣਾ, ਅਸੀਂ ਖੁਸਰਿਆਂ ਦੇ ਪੁੱਤ ਤਾਂ ਹੈ ਨਹੀਂ।

*(ਸਿੰਘ ਗਰਜ, ਸੰਪਾਦਕ ਨਰਾਇਣ ਸਿੰਘ, ਪੰਨਾ 207)*

## ਕਾਂਡ 35

ਜੱਗਬਾਣੀ, ਪੰਜਾਬ ਕੇਸਰੀ ਤੇ ਹਿੰਦ ਸਮਾਚਾਰ ਸਮੂਹ ਦਾ ਸੰਪਾਦਕ ਰਮੇਸ਼ ਕੱਟੜ ਸਿੱਖੀ ਵਿਰੋਧੀ ਸੀ ਤੇ ਸਿੱਖੀ ਦੀ ਵਿਰੋਧਤਾ ਇਸ ਨੂੰ ਪਿਤਾ-ਪੁਰਖੀ ਵਿਰਾਸਤ ਵਿਚੋਂ ਮਿਲੀ ਸੀ। ਸਿਆਣਿਆਂ ਦੀ ਕਹਾਵਤ ਹੈ ਕਿ ਜਿਹੜਾ ਪਹੀਆ ਗੱਡੇ ਦਾ ਜ਼ਿਆਦਾ ਚੀਕੇ, ਜੱਟ ਉਸ ਨੂੰ ਚੰਗੀ ਤਰ੍ਹਾਂ ਚੋਪੜਦਾ ਹੁੰਦਾ ਹੈ। ਪਹਿਲਾਂ ਰਮੇਸ਼ ਦਾ ਪਿਉ ਸਿੱਖੀ ਵਿਰੁੱਧ ਕੁਝ ਜ਼ਿਆਦਾ ਹੀ ਚੀਕਦਾ ਸੀ ਤੇ ਜੱਟਾਂ ਦੇ ਮੁੰਡਿਆਂ ਨੇ ਉਸ ਨੂੰ ਚੋਪੜ ਦਿੱਤਾ ਤੇ ਨਾਂ ਲੱਗ ਗਿਆ, ਜੀ ਸੰਤ ਜਰਨੈਲ ਸਿੰਘ ਖ਼ਾਲਸਾ ਭਿੰਡਰਾਂਵਾਲੇ ਦੇ ਸਿੰਘਾਂ ਨੇ ਚੋਪੜ ਦਿੱਤਾ ਤੇ ਕਰ ਦਿੱਤੇ ਵਰੰਟ ਜਾਰੀ ਸਿੱਖੀ ਦੇ ਪਹਿਰੇਦਾਰ, ਸੱਚ ਦੇ ਸੂਰਜ, ਜਾਂਬਾਜ਼ ਰਾਖੇ ਸੰਤ ਜਰਨੈਲ ਸਿੰਘ ਖ਼ਾਲਸਾ ਭਿੰਡਰਾਂਵਾਲੇ ਦੇ। ਸਾਰੇ ਹਿੰਦੁਸਤਾਨ ਦਾ

ਹਿੰਦੂ ਮੀਡੀਆ ਪਿੱਟ ਉੱਠਿਆ ਕਿ ਸਾਡਾ ਲਾਲ ਜੀ ਸ਼ਹੀਦ ਕਰ ਦਿੱਤਾ
ਹੈ। ਆਖ਼ਰ ਸੰਤ ਜਰਨੈਲ ਸਿੰਘ ਜੀ ਨੂੰ ਗ੍ਰਿਫ਼ਤਾਰ ਕਰ ਲਿਆ, ਗ੍ਰਿਫ਼ਤਾਰੀ
ਦਿੱਤੀ ਮਹਿਤੇ ਤੋਂ ਸੰਤ ਜੀ ਨੇ ਆਪ, ਭਾਰੀ ਸੰਵਿਧਾਨ ਦੀ ਕਦਰ ਕਰਦਿਆਂ।
ਵੀਹ ਸਿੱਖ ਮਾਰ ਦਿੱਤੇ ਪੁਲਿਸ ਨੇ ਗੋਲੀ ਚਲਾ ਕੇ ਮਹਿਤੇ। ਸਰਕਾਰ ਕੋਈ
ਸਬੂਤ ਨਾ ਦੇ ਸਕੀ ਲਾਲੇ ਦੇ ਕਤਲ ਕੇਸ ਦੇ ਸਬੰਧ ਵਿਚ ਸੰਤ ਜੀ ਦੇ
ਵਿਰੁੱਧ। ਆਖ਼ਰ ਨੂੰ ਰਿਹਾਅ ਕੀਤਾ ਤੇ ਭਾਈ ਸਵਰਨ ਸਿੰਘ ਤੇ ਭਾਈ ਨਛੱਤਰ
ਸਿੰਘ ਉੱਤੇ ਲਾਲੇ ਦੇ ਕਤਲ ਦਾ ਕੇਸ ਦਰਜ ਕੀਤਾ। ਅਦਾਲਤ ਨੇ ਭਾਈ
ਸਵਰਨ ਸਿੰਘ ਨੂੰ ਬਰੀ ਕਰ ਦਿੱਤਾ ਤੇ ਭਾਈ ਨਛੱਤਰ ਸਿੰਘ ਨੂੰ ਉਮਰ
ਕੈਦ। ਮਹਿਤੇ ਵਿਖੇ ਵੀਹ ਸਿੰਘਾਂ ਨੂੰ ਕਤਲ ਕਰਨ ਵਾਲੇ ਕਿਸੇ ਪੁਲਿਸ ਅਫ਼ਸਰ
ਨੂੰ ਢੁਕਵੀਂ ਸਜ਼ਾ ਨਾ ਦਿੱਤੀ ਗਈ।

ਪਿਉ ਦੀਆਂ ਪੈੜਾਂ ਉੱਤੇ ਚੱਲਿਆ ਪੁੱਤ ਤੇ ਮੱਥਾ ਲਾ ਲਿਆ ਸਿੱਖੀ
ਨਾਲ ਵਿਰੋਧ ਦਾ। ਸਿੱਖਾਂ ਨੂੰ ਤਾਂ ਅਖ਼ਬਾਰ ਵਿਚ ਅੱਤਵਾਦੀ, ਦਹਿਸ਼ਤਪਸੰਦ,
ਉਗਰਵਾਦੀ ਕਹਿ ਕੇ ਨਿੱਤ ਹੀ ਗਾਲ੍ਹਾਂ ਕੱਢਦਾ ਸੀ ਤੇ ਹੁਣ ਪਿਉ ਨੂੰ ਸਿੱਖਾਂ
ਦੇ ਦਸਵੇਂ ਪਾਤਿਸ਼ਾਹ ਦੇ ਬਰਾਬਰ ਰੁਤਬਾ ਦੇਣ ਲੱਗਾ। ਲਾਲੇ ਦੀ ਫ਼ੋਟੋ ਅਖ਼ਬਾਰਾਂ
ਵਿਚ ਦਸਵੇਂ ਪਾਤਿਸ਼ਾਹ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੇ ਸੱਜੇ ਪਾਸੇ ਛਾਪ
ਕੇ ਸਿੱਖਾਂ ਨੂੰ ਚਿੜਾਉਣ ਲੱਗਾ। ਸੰਤ ਜਰਨੈਲ ਸਿੰਘ ਜੀ ਖ਼ਾਲਸਾ ਭਿੰਡਰਾਂਵਾਲਿਆਂ
ਨੇ ਸਮਝਾਇਆ ਤੇ ਗ਼ਲਤੀ ਦੀ ਮਾਫ਼ੀ ਮੰਗਣ ਦੀ ਚਿਤਾਵਨੀ ਦਿੱਤੀ ਪਰ
ਕਰੋੜਾਂਪਤੀ ਮਾਇਆਧਾਰੀ ਲਾਲਾ ਸਿੱਖਾਂ ਦੀ ਕੀ ਪ੍ਰਵਾਹ ਕਰਦਾ ਸੀ। ਉਹ
ਤਾਂ ਸਿੱਖੀ ਵਿਰੋਧੀ ਲਿਖਤਾਂ ਲਿਖ ਕੇ ਸਿੱਖਾਂ ਨੂੰ ਗਾਲ੍ਹਾਂ ਕੱਢ ਕੇ ਹਿੰਦੂ ਰਾਸ਼ਟਰ
ਦਾ ਸਪੂਤ ਨਿਧੜਕ ਪਹਿਰੇਦਾਰ ਸਦਾਅ ਰਿਹਾ ਸੀ। ਬਾਡੀਗਾਰਡ ਹਰ ਵੇਲੇ
ਉਸ ਦੇ ਨਾਲ ਹੁੰਦੇ ਸਨ। ਸੰਤ ਜਰਨੈਲ ਸਿੰਘ ਜੀ ਖ਼ਾਲਸਾ ਭਿੰਡਰਾਂਵਾਲੇ ਦਾ
ਸਰਦਾਰ ਸ਼ਹੀਦ ਸੁਰਿੰਦਰ ਸਿੰਘ ਸੋਢੀ ਮੋਟਰਸਾਈਕਲ ਵਾਲਾ ਤਾਂ ਮਾਰਿਆ
ਗਿਆ ਸੀ ਤੇ ਹੁਣ ਡਰ ਵੀ ਕਾਹਦਾ ਸੀ। ਹਿੰਦ ਦੀ ਰਾਣੀ, ਹਰਿਮੰਦਰ
ਸਾਹਿਬ ਉੱਤੇ ਫ਼ੌਜੀ ਹਮਲਾ ਕਰਨ ਲਈ ਤਿਆਰੀ ਕਰ ਰਹੀ ਸੀ, ਸਿੱਖਾਂ
ਨੂੰ ਤਾਂ ਸਰਕਾਰ ਨੇ ਰੋਡ ਰੋਲਰ ਫੇਰ ਕੇ ਤਬਾਹ ਕਰ ਦੇਣਾ ਸੀ। ਪੰਜਾਬ
ਦੇ ਮਹਾਨ ਹਿੰਦੂ ਸ਼ਹੀਦ ਦਾ ਵਾਰਸ ਸਿੱਖਾਂ ਦੀ ਪ੍ਰਵਾਹ ਕਰੇ, ਇਹ ਕਿਵੇਂ
ਹੋ ਸਕਦਾ ਸੀ ? ਰਮੇਸ਼ ਨੇ ਇਤਿਹਾਸ, ਸਭਿਆਚਾਰ, ਸਦਾਚਾਰਕ ਅਤੇ ਸਿੰਘਾਂ
ਦਾ ਡਰ ਦਿਲੋਂ ਭੁਲਾ ਦਿੱਤਾ, ਉਸ ਦੇ ਹਮਖ਼ਿਆਲ ਬਿਆਨ ਦੇ ਰਹੇ ਸਨ,
35 ਹਿੰਦੂਆਂ ਨੂੰ ਇਕ ਸਿੱਖ ਆਉਂਦਾ, ਸਿੱਖੋ ਸੋਚ ਲਵੋ। ਸਿੱਖਾਂ ਦੇ
ਮਰਦ-ਏ-ਮੁਜਾਹਿਦ ਦਾ ਜਵਾਬ ਸੀ, ਸਿੰਘੋ ਇਕ ਸਿੱਖ ਨੂੰ ਸਿਰਫ਼ 35
ਹਿੰਦੂ ਹੀ ਹਿੱਸੇ ਆਉਂਦੇ ਆ।



ਲਾਲੇ ਦੀ ਬੁੱਧੀ ਕੰਮ ਕਰਨੋਂ ਹਟ ਗਈ ਸੀ, ਉਹ ਗੁਰੂ ਗੋਬਿੰਦ ਸਿੰਘ
ਜੀ ਦੇ ਬੀਰ ਬਹਾਦਰਾਂ ਨੂੰ ਵੰਗਾਰ ਰਿਹਾ ਸੀ। ਉਸ ਨੇ ਬੀਤੇ ਸਮੇਂ ਦੇ
ਸੱਚ ਤੋਂ ਕੁਝ ਨਹੀਂ ਸੀ ਸਿੱਖਿਆ। ਉਹਦੇ ਸਿਰ 'ਤੇ ਕੌਮੀ ਬਹੁਗਿਣਤੀ,
ਦੇਸ਼ ਦੀ ਹਕੂਮਤੀ ਫ਼ੌਜਾਂ, ਜੰਗੀ ਸਾਜ਼ੋ-ਸਾਮਾਨ ਦਾ ਗੁਮਾਨ ਸੀ। ਉਹ ਕਿਵੇਂ
ਬਰਦਾਸ਼ਤ ਕਰ ਸਕਦਾ ਸੀ ਕਿ ਗਿਣਤੀ ਦੇ ਬਾਗ਼ੀ ਸਿੱਖਾਂ ਅੱਗੇ ਝੁਕ ਜਾਵੇ।
ਆਪਣੀ ਕੀਤੀ ਗਈ ਮਹਾਂ-ਗ਼ਲਤੀ ਲਈ ਮਾਫ਼ੀ ਮੰਗਣਾ ਉਸ ਵਾਸਤੇ ਦੁਨੀਆਂ
ਦੀ ਪੰਜਵੀਂ ਤਾਕਤ ਦਾ ਅਪਮਾਨ ਸੀ। ਸੰਤ ਜਰਨੈਲ ਸਿੰਘ ਜੀ ਖ਼ਾਲਸਾ
ਭਿੰਡਰਾਂਵਾਲੇ ਦੇ ਮੋਟਰਸਾਈਕਲ ਵਾਲਿਆਂ ਦਾ ਉਸ ਨੂੰ ਕੋਈ ਡਰ ਨਹੀਂ
ਸੀ ਰਿਹਾ। ਸੋਢੀ ਮਾਰਿਆ ਗਿਆ ਸੀ ਤੇ ਬਾਕੀਆਂ ਦਾ ਹਕੂਮਤ ਸਫ਼ਾਇਆ
ਕਰਨ ਲਈ ਬਾਨ੍ਹਣੂੰ ਬੰਨ੍ਹ ਰਹੀ ਸੀ। ਹੁਣ ਤਾਂ ਗਿਣਤੀ ਦੇ ਦਿਨਾਂ ਦੀ ਗੱਲ
ਸੀ।

ਦਸਵੇਂ ਪਾਤਿਸ਼ਾਹ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੇ ਸਪੁੱਤਰ
ਮਰਦ-ਏ-ਮੁਜਾਹਿਦ ਦੇ ਬਚਨਾਂ ਉੱਤੇ ਫੁੱਲ ਚੜ੍ਹਾਉਣ ਲਈ ਜੁਝਾਰੂ ਖ਼ਾਲਸੇ
ਦਾ ਮੋਟਰਸਾਈਕਲ, ਜੁਝਾਰੂ ਜਨਰਲ ਲਾਭ ਸਿੰਘ ਦੀ ਅਗਵਾਈ ਹੇਠ ਜਲੰਧਰ
ਪਹੁੰਚ ਗਿਆ। 30 ਵਿਸਾਖ ਬਿਕਰਮੀ 2041 ਦਾ ਦਿਨ ਸੀ, ਕਿਸੇ ਪਾਸੇ
ਪੰਜਾਬ ਦੀ ਧਰਤੀ ਉੱਤੇ ਜੱਟਾਂ ਦੇ ਪੁੱਤ ਕਣਕ ਦੀ ਵਾਢੀ ਕਰ ਰਹੇ ਸਨ,
ਕਿਤੇ ਮਸ਼ੀਨਾਂ ਨਾਲ ਕਣਕ ਗਹਾਈ ਜਾ ਰਹੀ ਸੀ। ਗੱਡਿਆਂ, ਟਰਾਲੀਆਂ
ਉੱਤੇ ਲੱਦ ਕੇ ਮੰਡੀ ਵਿਚ ਵੇਚਣ ਜਾ ਰਹੇ ਸਨ ਤੇ ਕਿਤੇ ਸਿੱਖਾਂ ਦੇ ਪੁੱਤ
ਕੌਮੀ ਕਰਜ਼ਾ ਲਾਹੁਣ ਲਈ ਸਿਰਾਂ ਉੱਤੇ ਕਫ਼ਨ ਬੰਨ੍ਹੀ, ਮਰਦ-ਏ-ਮੁਜਾਹਿਦ
ਦੀ ਗੋਦੀ ਦਾ ਨਿੱਘ ਮਾਣਨ ਵਾਲੇ, ਮੈਦਾਨੇ-ਜੰਗ ਵਿਚ ਮੋਟਰਸਾਈਕਲ ਦੀਆਂ
ਧੁੰਮਾਂ ਪਾ ਰਹੇ ਸਨ। ਰਿਵਾਲਵਰ, ਪਿਸਤੌਲ, ਬੰਦੂਕਾਂ, ਸਟੇਨਗੰਨਾਂ ਦੀ ਗੂੰਜ
ਦਿੱਲੀ ਤਖ਼ਤ ਨੂੰ ਕੰਬਾ ਰਹੀ ਸੀ। ਦਸਮੇਸ਼ ਪਿਤਾ ਸ੍ਰੀ ਗੁਰੂ ਗੋਬਿੰਦ ਸਿੰਘ
ਜੀ ਦੇ ਬਰਾਬਰ ਆਪਣੇ ਪਿਉ ਨੂੰ ਅਖ਼ਬਾਰਾਂ ਵਿਚ ਤਸਵੀਰਾਂ ਛਾਪਣ ਵਾਲਾ
ਆਪਣੀ ਕਾਰ ਵਿਚ ਗੰਨਮੈਨਾਂ/ਬਾਡੀਗਾਰਡ ਰਾਖਿਆਂ ਨਾਲ ਜਲੰਧਰ ਦੇ ਨਾਮਦੇਵ
ਚੌਕ ਵਿਚ ਜਾ ਰਿਹਾ ਸੀ। ਸਿੰਘਾਂ ਦੇ ਜੁਝਾਰੂ ਜਨਰਲ ਲਾਭ ਸਿੰਘ ਨੇ ਵੀ
ਮੋਟਰਸਾਈਕਲ ਉੱਤੇ ਆਣ ਦਰਸ਼ਨ ਦਿੱਤੇ। ਮੋਟਰਸਾਈਕਲ ਚੌਕ ਵਿਚ
ਬਰਾਬਰ ਆਇਆ ਤੇ ਮੋਟਰਸਾਈਕਲ ਸਵਾਰਾਂ ਨੇ 'ਬੋਲੇ ਸੋ ਨਿਹਾਲ, ਸਤਿ
ਸ੍ਰੀ ਅਕਾਲ' ਦੇ ਜੈਕਾਰੇ ਗਜਾ ਦਿੱਤੇ। ਲਾਲੇ ਦੇ ਬਾਡੀਗਾਰਡਾਂ ਦੇ ਹੱਥ ਵਿਚ
ਫੜੀਆਂ ਬੰਦੂਕਾਂ ਕੋਈ ਹਰਕਤ ਵਿਚ ਆਉਂਦੀਆਂ, ਮੋਟਰਸਾਈਕਲ ਸਵਾਰਾਂ
ਦੀਆਂ ਸਟੇਨਗੰਨਾਂ ਦੀ ਕਾੜ ਕਾੜ ਨੇ ਕਾਰ ਦੇ ਵਿਚ ਹੀ ਛਲਣੀ ਕਰ ਦਿੱਤਾ।
ਲਾਲਾ ਰਮੇਸ਼ ਤੇ ਬਾਡੀਗਾਰਡ ਕਾਰ ਵਿਚ ਹੀ ਮੂਧੇ ਹੋ ਗਏ। ਚਿੱਟੇ ਕੱਪੜੇ

ਖ਼ੂਨ ਨਾਲ ਲਾਲ ਹੋ ਗਏ। ਕਾਰ ਚੌਕ ਵਿਚ ਡਰਾਈਵਰ ਤੋਂ ਬੇਕਾਬੂ ਹੋ ਕੇ ਸੜਕ ਤੋਂ ਪਾਸੇ ਲੱਥ ਗਈ। ਕਾਰ ਦੇ ਹੇਠਾਂ ਨੂੰ ਲਹੂ ਦੀਆਂ ਧਤੀਰੀਆਂ ਵਗ ਰਹੀਆਂ ਸਨ। ਜੁਝਾਰੂ ਖ਼ਾਲਸਾ ਆਪਣੇ ਮਰਦ-ਏ-ਮੁਜਾਹਿਦ ਦੇ ਕਹੇ ਬੋਲ ਪੁਗਾਉਂਦਾ ਹੋਇਆ ਫਤਹਿ ਦੇ ਜੈਕਾਰੇ ਬੁਲਾਉਂਦਾ ਹੋਇਆ ਖ਼ੁਸ਼ੀ ਵਿਚ ਅਕਾਸ਼ ਵਿਚ ਫ਼ਾਇਰ ਕਰਦਾ ਜਾ ਰਿਹਾ ਸੀ। ਮੋਟਰਸਾਈਕਲ ਤਿੰਨ ਸਿੰਘਾਂ ਨੂੰ ਲੈ ਕੇ ਤੇਜ਼ ਰਫ਼ਤਾਰ ਨਾਲ ਸੜਕ ਉੱਤੇ ਚੱਲਦਾ ਜਾ ਰਿਹਾ ਸੀ। ਗੋਲੀ ਚੱਲਦੀ ਦੀ ਆਵਾਜ਼ ਦੂਰ ਤਕ ਸੁਣਾਈ ਦੇ ਰਹੀ ਸੀ ਤੇ ਗੋਲੀ ਫਿਰ ਵੀ ਚੱਲਦੀ ਗਈ, ਚੱਲਦੀ ਗਈ।

ਅਗਲੇ ਦਿਨ 31 ਵਿਸਾਖ ਬਿਕ੍ਰਮੀ 2041 ਨੂੰ ਪੰਜਾਬ ਕੇਸਰੀ, ਅਜੀਤ, ਟ੍ਰਿਬਿਊਨ ਵਿਚ ਮੁੱਖ ਖ਼ਬਰ ਸੀ-''ਜਲੰਧਰ ਦੇ ਨਾਮਦੇਵ ਚੌਕ ਵਿਚ ਲਾਲਾ ਰਮੇਸ਼ ਤੇ ਉਸ ਦੇ ਦੋ ਬਾਡੀਗਾਰਡਾਂ ਦੀ ਅੱਤਵਾਦੀਆਂ ਨੇ ਗੋਲੀਆਂ ਮਾਰ ਕੇ ਹੱਤਿਆ ਕਰ ਦਿੱਤੀ। ਤਿੰਨ ਹਥਿਆਰਬੰਦ ਅੱਤਵਾਦੀ ਵਾਰਦਾਤ ਕਰਨ ਤੋਂ ਬਾਅਦ ਮੋਟਰਸਾਈਕਲ 'ਤੇ ਫ਼ਰਾਰ ਹੋ ਗਏ'' ਅਤੇ ਨਾਲ ਹੋਰ ਹਿੰਦੂ ਜਥੇਬੰਦੀਆਂ ਦੇ ਬਿਆਨ ਵੀ ਛਪੇ ਸੀ-''ਕੇਂਦਰ ਸਰਕਾਰ ਪੰਜਾਬ ਨੂੰ ਫ਼ੌਜ ਦੇ ਹਵਾਲੇ ਕਰੇ।''

## ਕਾਂਡ 36

ਆਖ਼ਰ ਲੌਂਗੋਵਾਲ ਗ਼ੱਦਾਰ ਜੁੰਡਲੀ ਦੀ ਕੇਂਦਰ ਸਰਕਾਰ, ਪ੍ਰਧਾਨ ਮੰਤਰੀ ਸ੍ਰੀਮਤੀ ਇੰਦਰਾ ਗਾਂਧੀ ਦੀ ਮਿਲੀ-ਭੁਗਤ ਨਾਲ 2 ਜੂਨ, 1984 ਨੂੰ ਸ੍ਰੀ ਹਰਿਮੰਦਰ ਸਾਹਿਬ ਅੰਮ੍ਰਿਤਸਰ ਅਤੇ ਹੋਰ 37 ਗੁਰਧਾਮਾਂ ਉਪਰ ਫ਼ੌਜੀ ਹਮਲਾ ਕਰ ਦਿੱਤਾ, ਜਿਸ ਦਾ ਸੰਤ ਜਰਨੈਲ ਸਿੰਘ ਜੀ ਖ਼ਾਲਸਾ ਭਿੰਡਰਾਂਵਾਲੇ ਦੇ ਬਹਾਦਰ ਸੂਰਬੀਰ ਸਿੰਘਾਂ ਨੇ ਬੜੀ ਬਹਾਦਰੀ ਨਾਲ ਆਖ਼ਰੀ ਗੋਲੀ ਅਤੇ ਆਖ਼ਰੀ ਸਾਹ ਤਕ ਮੁਕਾਬਲਾ ਕੀਤਾ। ਸੰਤ ਜਰਨੈਲ ਸਿੰਘ ਜੀ ਖ਼ਾਲਸਾ ਭਿੰਡਰਾਂਵਾਲੇ ਅਤੇ ਸੂਰਬੀਰ ਬਹਾਦਰ ਸਿੰਘ ਸਿੱਖ ਹੱਕਾਂ ਦੀ ਪ੍ਰਾਪਤੀ, ਸਿੱਖ ਕੌਮ ਦੀ ਆਜ਼ਾਦੀ ਦਾ ਸਿੱਖ ਸੰਘਰਸ਼ ਲੜਦੇ ਹੋਏ ਸ੍ਰੀ ਹਰਿਮੰਦਰ ਸਾਹਿਬ, ਸ੍ਰੀ ਅਕਾਲ ਤਖ਼ਤ ਸਾਹਿਬ ਅੰਮ੍ਰਿਤਸਰ ਦੀ ਪਵਿੱਤਰਤਾ ਦੀ ਰਾਖੀ ਕਰਦੇ



ਹੋਏ ਸ਼ਹੀਦੀਆਂ ਪ੍ਰਾਪਤ ਕਰ ਕੇ ਸਿੱਖ ਹਿਰਦਿਆਂ ਅੰਦਰ ਸਦਾ ਲਈ ਜਿਊਂਦੇ ਹੋ ਗਏ। ਕੇਂਦਰ ਸਰਕਾਰ ਨੂੰ, 'ਕੁਝ ਕਰੋ ਜੀ, ਫ਼ੌਜ ਭੇਜੋ ਜੀ, ਫ਼ੌਜ ਨੂੰ ਵੇਖ ਕੇ ਭਿੰਡਰਾਂਵਾਲਾ ਤੇ ਉਸ ਦੇ ਸਾਥੀ ਭੱਜ ਜਾਣਗੇ', ਕਹਿਣ ਵਾਲੇ ਅਤੇ ਦੂਜੇ ਪਾਸੇ 'ਜੇ ਫ਼ੌਜ ਹਰਿਮੰਦਰ ਸਾਹਿਬ 'ਤੇ ਹਮਲਾ ਕਰੇਗੀ ਤਾਂ ਸਾਡੀਆਂ ਲਾਸ਼ਾਂ ਉੱਤੋਂ ਦੀ ਲੰਘ ਕੇ ਅੰਦਰ ਜਾਵੇਗੀ' ਦੇ ਦਾਅਵੇ ਕਰਨ ਵਾਲੇ ਜੂਨ 1984 ਦੇ ਘੱਲੂਘਾਰੇ ਵੇਲੇ ਸ਼ਹੀਦਾਂ ਦੀਆਂ ਲਾਸ਼ਾਂ ਉੱਤੋਂ ਦੀ ਲੰਘ ਕੇ ਫ਼ੌਜ ਅੱਗੇ ਆਤਮ ਸਮਰਪਨ ਕਰ ਰਹੇ ਸਨ ਤਾਂ ਉਸ ਵੇਲੇ ਸਿਰਦਾਰ ਬਹਾਦਰ ਸ਼ਹੀਦ ਸੁਰਿੰਦਰ ਸਿੰਘ ਸੋਢੀ ਦਾ ਪ੍ਰਛਾਵਾਂ ਕੌਮੀ ਗ਼ੱਦਾਰਾਂ ਉੱਤੇ ਪੈ ਰਿਹਾ ਸੀ, ਜਿਸ ਦਾ ਹਵਾਲਾ ਹਿੰਦੂ ਕੁਲਦੀਪ ਨਈਅਰ ਦੀ ਕਲਮ ਤੋਂ ਕੁਝ ਅੰਸ਼ 'ਪੰਜਾਬ ਦਾ ਦੁਖਾਂਤ' ਦੇ ਪੰਨਾ 147-149 ਤੋਂ ਦੇ ਰਿਹਾ ਹਾਂ:

ਜਨਰਲ ਬਰਾੜ ਨੂੰ ਦਿੱਲੀ ਤੋਂ ਸੁਨੇਹਾ ਮਿਲਿਆ ਕਿ ਲੌਂਗੋਵਾਲ, ਟੌਹੜਾ ਦਾ ਪਤਾ ਕਰੋ। ਬਰਾੜ ਨੂੰ ਇਤਨਾ ਕੁ ਪਤਾ ਸੀ ਕਿ ਉਹ ਫ਼ੌਜੀ ਕਾਰਵਾਈ ਤੋਂ ਪਹਿਲਾਂ ਨਾਨਕ ਨਿਵਾਸ ਵਿਚ ਸਨ। ਇਕ ਅਫ਼ਸਰ ਨੂੰ ਰੱਖਿਅਕ ਸੰਗ ਲੌਂਗੋਵਾਲ, ਟੌਹੜਾ, ਬਲਵੰਤ ਸਿੰਘ ਰਾਮੂਵਾਲੀਆ ਨੂੰ ਲੱਭਣ ਲਈ ਭੇਜਿਆ ਗਿਆ, ਜਿਹੜੇ 30 ਕੁ ਹੋਰ ਲੋਕਾਂ ਨਾਲ ਟੌਹੜੇ ਦੇ ਕਮਰੇ ਵਿਚ ਘੁਸੜ ਕੇ ਬੈਠੇ ਸਨ।..... ਇਸ ਵੇਲੇ 400 ਸ਼ਰਧਾਲੂ ਸਿੱਖ ਲੌਂਗੋਵਾਲ ਦੁਆਲੇ ਆਣ ਜੁੜੇ, ਜਿਨ੍ਹਾਂ ਵਿਚ ਸੱਤ ਦਹਿਸ਼ਤਪਸੰਦ (ਭਿੰਡਰਾਂਵਾਲੇ ਦੇ ਸਾਥੀ) ਭੱਜ ਕੇ ਤੇਜਾ ਸਿੰਘ ਸਮੁੰਦਰੀ ਹਾਲ ਦੀ ਛੱਤ ਉੱਤੇ ਚੜ੍ਹ ਗਏ। ਨਾਨਕ ਨਿਵਾਸ ਤੋਂ ਫ਼ੌਜੀ ਜਵਾਨਾਂ ਨੇ ਉਨ੍ਹਾਂ ਉੱਤੇ ਗੋਲੀ ਚਲਾਈ, ਦੋਪਾਸੀਂ ਲੜਾਈ ਹੁੰਦੀ ਰਹੀ। ਸਵੇਰੇ 1 ਵਜੇ ਦੇ ਕਰੀਬ ਲੌਂਗੋਵਾਲ, ਟੌਹੜਾ ਅਤੇ ਅਖੰਡ ਕੀਰਤਨੀ ਜਥੇ ਦੀ ਬੀਬੀ ਅਮਰਜੀਤ ਕੌਰ ਨੂੰ ਫ਼ੌਜ ਗੱਡੀਆਂ ਵਿਚ ਬਿਠਾ ਕੇ ਲੈ ਗਈ। ਲੌਂਗੋਵਾਲ, ਟੌਹੜਾ ਦੇ ਫ਼ੌਜ ਨਾਲ ਚਲੇ ਜਾਣ ਤੋਂ ਬਾਅਦ ਬਲਵੰਤ ਸਿੰਘ ਰਾਮੂਵਾਲੀਆ ਸਿੱਖ ਸ਼ਰਧਾਲੂ ਸੰਗਤਾਂ ਦਾ ਫ਼ੌਜ ਕੋਲ ਹਿਰਾਸਤ ਵਿਚ ਲੈਣ ਸੰਬੰਧੀ ਯਤਨ ਕਰ ਰਿਹਾ ਸੀ ਕਿ ਫ਼ੌਜ ਇਹਨਾਂ ਨੂੰ ਗੋਲੀ ਨਾ ਮਾਰ ਦੇਵੇ। ਫ਼ੌਜ ਨੇ ਗੁਰੂ ਰਾਮਦਾਸ ਸਰਾਂ ਵਿਚ ਗਰਨੇਡ ਸੁੱਟ ਕੇ ਸਿੱਖ ਸ਼ਰਧਾਲੂ ਮਾਰੇ ਵੀ।

ਇਸ ਗੋਲੀ ਵਟਾਂਦਰੇ ਵਿਚ ਦਹਿਸ਼ਤਪਸੰਦਾਂ ਨੇ ਅਕਾਲੀ ਦਲ ਦੇ ਸਕੱਤਰ ਗੁਰਚਰਨ ਸਿੰਘ ਨੂੰ ਗੋਲੀਆਂ ਮਾਰ ਕੇ ਮਾਰ ਦਿੱਤਾ। (ਹੋਰ ਰਿਪੋਰਟਾਂ ਵਿਚ ਬੱਗਾ ਸਿੰਘ ਤੇ ਨਛੱਤਰ ਸਿੰਘ ਵੀ ਇਥੇ ਹੀ ਮਾਰੇ ਗਏ ਦੱਸੇ ਜਾਂਦੇ ਹਨ।) ਜੀਹਨੂੰ ਭਿੰਡਰਾਂਵਾਲੇ ਨੇ ਦੋਸ਼ੀ ਠਹਿਰਾਇਆ ਸੀ ਕਿ ਉਹਨੇ ਉਹਦੇ 'ਕਿਲਰ

ਸੁਕਐਡ' ਦੇ ਸੀਨੀਅਰ ਕਮਾਂਡਰ ਸ਼ਹੀਦ ਸੁਰਿੰਦਰ ਸਿੰਘ ਸੋਢੀ ਨੂੰ ਕਤਲ ਕਰਵਾਇਆ ਹੈ। ਕਿਹਾ ਜਾਂਦਾ ਹੈ ਕਿ ਗੁਰਚਰਨ ਸਿੰਘ ਨੇ ਸੁਰਿੰਦਰ ਸਿੰਘ ਛਿੰਦਾ ਤੇ ਉਹਦੀ ਸਹੇਲੀ ਬਲਜੀਤ ਕੌਰ ਨੂੰ ਸੋਢੀ ਦੇ ਕਤਲ ਦਾ ਕੰਮ ਸੌਂਪਿਆ ਸੀ। ਅੱਗੇ ਚੱਲ ਕੇ ਛਿੰਦੇ ਦਾ ਕਤਲ ਕਰ ਦਿੱਤਾ ਗਿਆ ਅਤੇ ਬਲਜੀਤ ਕੌਰ ਨੂੰ ਵੀ ਮਾਰ ਦਿੱਤਾ ਗਿਆ ਤੇ ਇਸ ਤਰ੍ਹਾਂ ਸਿੰਘਾਂ ਨੇ ਸਿਰਦਾਰ ਸੁਰਿੰਦਰ ਸਿੰਘ ਸੋਢੀ ਦੇ ਕਤਲ ਦਾ ਇਕ ਇਕ ਦੋਸ਼ੀ ਤੋਂ ਬਦਲਾ ਲੈ ਕੇ ਦਰਸਾ ਦਿੱਤਾ ਕਿ ਸਿਰਦਾਰ ਸੋਢੀ ਕੋਈ ਸਾਧਾਰਣ ਵਿਅਕਤੀ ਨਹੀਂ ਸੀ ਜਿਸ ਦੀ ਮੌਤ ਅੱਖਾਂ ਸਾਹਮਣੇ ਹੁੰਦੀ ਵੇਖ ਕੇ ਸਿੰਘ ਚੁੱਪ ਕਰ ਕੇ ਦਰਸ਼ਕ ਬਣ ਕੇ ਵੇਖਦੇ ਰਹਿਣ। ਸਿਰਦਾਰ ਸੋਢੀ ਦਾ ਕਤਲ ਕੌਮੀ ਗੱਦਾਰਾਂ ਵੱਲੋਂ ਸਿੱਖ ਪੰਥ ਦੇ ਜੁਝਾਰੂ ਖ਼ਾਲਸੇ ਸਿਰ ਚਾੜ੍ਹੀ ਗਈ ਭਾਜੀ ਸੀ, ਜਿਸ ਨੂੰ ਸਿੰਘਾਂ ਨੇ ਕਾਤਲਾਂ ਨੂੰ ਹਰ ਹੀਲੇ ਮੌਤ ਦੇ ਘਾਟ ਉਤਾਰ ਕੇ ਲਾਹਿਆ ਹੈ।

ਨਿਰਪੱਖ ਹਿੰਦੂ ਏ.ਆਰ. ਦਰਸ਼ੀ (ਲੇਖਕ 'ਜਾਂਬਾਜ਼ ਰਾਖਾ') ਇਕ ਸੱਚਵਾਦੀ ਹਿੰਦੂ ਹੈ। ਸੱਚਵਾਦੀ ਹਮੇਸ਼ਾ ਬਹਾਦਰਾਂ ਦੀ ਇੱਜ਼ਤ ਕਰਦੇ ਹਨ। ਉਹਦੀ ਸੰਤ ਜਰਨੈਲ ਸਿੰਘ ਜੀ ਖ਼ਾਲਸਾ ਭਿੰਡਰਾਂਵਾਲਿਆਂ ਦੀ ਬਹਾਦਰੀ ਅਤੇ ਸੱਚ ਨੂੰ ਦਰਸਾਉਂਦੀ ਪੁਸਤਕ 'ਜਾਂਬਾਜ਼ ਰਾਖਾ' ਉਸ ਦੇ ਵਡੱਪਣ ਦੀ ਜਿਊਂਦੀ ਜ਼ਮੀਰ ਤੇ ਸੱਚੀ ਇਨਸਾਨੀਅਤ ਦੀ ਜਿਊਂਦੀ ਜਾਗਦੀ ਮਿਸਾਲ ਹੈ। ਅਸਲ ਵਿਚ ਏ.ਆਰ. ਦਰਸ਼ੀ ਸੱਚਾ ਸੁੱਚਾ ਇਨਸਾਨ ਅਤੇ ਨਵਾਬ ਸ਼ੇਰ ਮੁਹੰਮਦ ਖ਼ਾਨ ਮਲੇਰਕੋਟਲਾ ਦਾ ਵਾਰਸ ਕਿਹਾ ਜਾ ਸਕਦਾ ਹੈ, ਜਿਸ ਵਿਚ ਸੱਚ ਕਹਿਣ ਦੀ ਜੁਰਅਤ ਹੈ। ਏ.ਆਰ. ਦਰਸ਼ੀ ਦੀ ਸੋਢੀ ਦੇ ਕਾਤਲਾਂ ਬਾਰੇ ਗਵਾਹੀ ਜੋ 'ਜਾਂਬਾਜ਼ ਰਾਖਾ' ਦੇ ਪੰਨਾ 110 ਉੱਤੇ ਹੈ:

"ਆਤਮ ਸਮਰਪਣ ਉਪਰੰਤ ਟੌਹੜਾ ਅਤੇ ਲੌਂਗੋਵਾਲ ਨੂੰ 6 ਜੂਨ ਦੀ ਸਵੇਰ ਬਾਕੀਆਂ ਨਾਲੋਂ ਅਲਹਿਦਾ ਕਰ ਕੇ ਸੁਰੱਖਿਅਤ ਜਗ੍ਹਾ ਲਿਜਾਇਆ ਗਿਆ। ਗ੍ਰਿਫ਼ਤ ਵਿਚ ਆਏ ਬਾਕੀ ਦੇ ਲੋਕ ਪਿੱਛੇ ਰਹਿ ਗਏ। ਉਹਨਾਂ ਨੂੰ ਗੁਰੂ ਰਾਮਦਾਸ ਸਰਾਂ ਦੇ ਅੰਦਰਲੇ ਅਹਾਤੇ ਵਿਚ ਬਿਠਾ ਦਿੱਤਾ ਗਿਆ। ਅਤੇ ਅਚਾਨਕ ਗੋਲੀ ਚਲਾ ਦਿੱਤੀ ਗਈ ਅਤੇ ਹੱਥ ਗੋਲਾ ਸੁੱਟਿਆ ਗਿਆ। ਇਥੇ ਘੱਟੋ ਘੱਟ 70 ਸਿੱਖਾਂ ਦੀ ਮੌਤ ਹੋ ਗਈ। ਮਰਨ ਵਾਲਿਆਂ ਵਿਚ ਕੁਝ ਔਰਤਾਂ ਅਤੇ ਬੱਚੇ ਵੀ ਸ਼ਾਮਲ ਸਨ। ਨਾਜ਼ਰ ਸਿੰਘ ਨੇ ਇਸ ਘਟਨਾ ਦੀ ਪੁਸ਼ਟੀ ਕੀਤੀ ਕਿ ਫ਼ੌਜ ਨੇ ਗੋਲੀ ਚਲਾ ਕੇ 70 ਵਿਅਕਤੀਆਂ ਨੂੰ ਮੌਤ ਦੇ ਘਾਟ ਉਤਾਰਿਆ ਅਤੇ ਕਈ ਹੋਰਨਾਂ ਨੂੰ ਜ਼ਖ਼ਮੀ ਕੀਤਾ ਸੀ। ਖ਼ੁਦ ਉਸ ਨੂੰ ਵੀ ਗੋਲੀਆਂ ਵੱਜਣ ਨਾਲ ਦੋ ਜ਼ਖ਼ਮ, ਇਕ ਲੱਤ ਵਿਚ ਅਤੇ ਦੂਜਾ ਬਾਂਹ



ਵਿਚ ਆਏ ਸਨ।

"ਇਥੇ ਇਹ ਦਿਲਚਸਪ ਘਟਨਾ ਜ਼ਿਕਰਯੋਗ ਹੈ ਕਿ ਗੁਰਚਰਨ ਸਿੰਘ ਦਫ਼ਤਰ ਸਕੱਤਰ (ਅਕਾਲੀ ਦਲ ਲੌਂਗੋਵਾਲ, ਸੋਢੀ ਦਾ ਕਾਤਲ) ਅਤੇ ਸੰਤ ਭਿੰਡਰਾਂਵਾਲੇ ਦਾ ਕੱਟੜ ਵਿਰੋਧੀ ਬੱਗਾ ਸਿੰਘ ਫ਼ੌਜ ਦੀ ਗੋਲੀ ਨਾਲ ਨਹੀਂ ਸਨ ਮਰੇ। ਉਹਨਾਂ ਨੂੰ ਸੰਤ ਭਿੰਡਰਾਂਵਾਲੇ ਦੇ ਸਮਰਥਕਾਂ ਨੇ ਗੋਲੀਆਂ ਮਾਰ ਕੇ ਮਾਰ ਮੁਕਾਇਆ ਸੀ। ਇਵੇਂ ਦੋਹਾਂ ਗੱਦਾਰਾਂ ਨੂੰ ਸਜ਼ਾ ਮਿਲੀ। ਸੋਢੀ ਦੇ ਕਾਤਲਾਂ ਦਾ ਇਸ ਤਰਾਂ ਸਫ਼ਾਇਆ ਹੋ ਗਿਆ।"

ਸਿੱਖ ਇਤਿਹਾਸ ਨੇ ਸ਼ਹੀਦ ਸੰਤ ਜਰਨੈਲ ਸਿੰਘ ਜੀ ਖ਼ਾਲਸਾ ਭਿੰਡਰਾਂਵਾਲੇ ਅਤੇ ਸ਼ਹੀਦ ਸਿਰਦਾਰ ਸੁਰਿੰਦਰ ਸਿੰਘ ਸੋਢੀ ਨੂੰ ਖ਼ਾਲਸਾ ਪੰਥ ਨੇ ਅਮਰ ਸ਼ਹੀਦ ਨਾਇਕ ਦਾ ਰੁਤਬਾ ਦਿੱਤਾ ਹੈ ਤੇ ਸ਼ਹੀਦ ਸੋਢੀ ਦੇ ਕਾਤਲਾਂ ਨੂੰ ਖਲਨਾਇਕ ਗ਼ੱਦਾਰਾਂ ਦੇ ਨਾਂ ਨਾਲ ਜਾਣਿਆ ਜਾਂਦਾ ਰਹੇਗਾ।

ਵਾਹਿਗੁਰੂ ਜੀ ਕਾ ਖ਼ਾਲਸਾ॥
ਵਾਹਿਗੁਰੂ ਜੀ ਕੀ ਫ਼ਤਹਿ॥

## ਦਮਦਮੀ ਟਕਸਾਲ ਦੁਆਰਾ ਪ੍ਰਕਾਸ਼ਿਤ ਹਰ ਪ੍ਰਕਾਰ ਦਾ ਲਿਟਰੇਚਰ ਪ੍ਰਾਪਤ ਕਰੋ

1. ਸੰਤ ਗਿਆਨੀ ਗੁਰਬਚਨ ਸਿੰਘ ਜੀ ਵਾਲਾ ਵੱਡਾ ਸਟੀਕ ਜਪੁਜੀ ਸਾਹਿਬ, ਰਹਰਾਸਿ ਸਾਹਿਬ ਕੀਰਤਨ ਸੋਹਿਲਾ ਸਟੀਕ।
2. ਗੁਰਬਾਣੀ ਪਾਠ ਦਰਪਣ, ਜਿਸ ਤੋਂ ਪਾਠ ਉਚਾਰਣ ਦੀ ਸੁਧਾਈ ਕੀਤੀ ਜਾਂਦੀ ਹੈ।
3. ਨਿਤਨੇਮ-ਸੱਤ ਬਾਣੀਆਂ।
4. ਖ਼ਾਲਸਾ ਜੀਵਨ-ਸੰਤ ਗਿਆਨੀ ਗੁਰਬਚਨ ਸਿੰਘ ਜੀ ਦਾ ਜੀਵਨ ਅਤੇ ਰਹਿਤ ਮਰਯਾਦਾ।
5. ਗੁਟਕੇ ਸਾਹਿਬ-ਨਿਤਨੇਮ, ਸੁਖਮਨੀ ਸਾਹਿਬ।
6. ਨਵੇਂ ਸਾਲ ਦੀ ਟਕਸਾਲੀ ਇਤਿਹਾਸਕ ਡਾਇਰੀ।
7. ਬਾਲ ਉਪਦੇਸ਼-ਗੁਰਮੁਖੀ ਲਿਪੀ।
8. ਗੁਰਮਤਿ ਰਹਿਤ ਮਰਯਾਦਾ।
9. ਸਿੰਘ ਗਰਜ। (ਨਰੈਣ ਸਿੰਘ)
10. ਸੰਤ ਜਰਨੈਲ ਸਿੰਘ ਜੀ ਖ਼ਾਲਸਾ ਭਿੰਡਰਾਂਵਾਲਿਆਂ ਦੀਆਂ ਧਰਮ ਯੁੱਧ ਮੋਰਚੇ ਦੀਆਂ ਕੈਸਟਾਂ-ਆਡੀਓ ਅਤੇ ਵੀਡੀਓ।
11. ਟਕਸਾਲੀ ਤੇਗੇ, ਕਿਰਪਾਨਾਂ (ਹਰ ਸਾਈਜ਼ ਵਿਚ)।
12. ਯੋਧਿਆਂ ਦੀਆਂ ਵਾਰਾਂ ਅਤੇ ਕੌਮੀ ਕਵਿਤਾਵਾਂ-ਆਡੀਓ ਕੈਸਟਾਂ।
13. ਕੰਘੇ, ਕ੍ਰਿਪਾਨਾਂ, ਕੜੇ (ਸਰਬ ਲੋਹ), ਕਛਹਿਰੇ।
14. ਕੀਰਤਨ ਦੀਆਂ ਕੈਸਟਾਂ ਅਤੇ ਧਾਰਮਿਕ ਗ੍ਰੰਥ।
15. ਭਾਈ ਜਿੰਦਾ, ਭਾਈ ਸੁੱਖਾ ਦੀਆਂ ਜੇਲ੍ਹ ਚਿੱਠੀਆਂ।
16. ਹੱਡੀਂ ਹੰਢਾਇਆ ਇਕ ਖ਼ੂਨੀ ਦਹਾਕਾ (ਬਲਜੀਤ ਸਿੰਘ ਖ਼ਾਲਸਾ)।
17. ਤਬੈ ਰੋਸ ਜਾਗਿਓ (ਆਰ.ਐੱਸ.ਐੱਸ. ਨੂੰ ਚੈਲਿੰਜ) (ਸੁਖਪ੍ਰੀਤ ਸਿੰਘ ਉਦੋਕੇ)
18. ਜੁਝਾਰੂ ਯੋਧੇ (ਮਨਿੰਦਰ ਸਿੰਘ ਬਾਜਾ)
19. ਸੰਤਾਪ (ਸ਼ਮਸ਼ੇਰ ਸਿੰਘ ਡੂੰਮੇਵਾਲ)
20. ਸਾਚੀ ਸਾਖੀ। (ਸਿਰਦਾਰ ਕਪੂਰ ਸਿੰਘ)
21. ਸਿੰਘ ਸੂਰਮੇ। (ਇੰਦਰਜੀਤ ਸਿੰਘ ਗੋਗੋਆਣੀ)
22. ਸੱਚ ਆਖਾਂ ਤਾਂ ਭਾਂਬੜ ਮੱਚਦਾ ਏ (ਇੰਦਰਜੀਤ ਸਿੰਘ ਗੋਗੋਆਣੀ)
23. ਲਕੀਰ (ਗਜਿੰਦਰ ਸਿੰਘ ਹਾਈਜੈਕਰ, ਦਲ ਖ਼ਾਲਸਾ)
24. ਖ਼ਾਲਿਸਤਾਨੀ ਸੋਚ ਤੇ ਹਿੰਦੂ ਨੀਤੀ (ਗੁਰਦਿਆਲ ਸਿੰਘ)
25. ਸਭ ਦੁਸ਼ਟ ਝਖ ਮਾਰਾ
26. ਗੜਗੱਜ ਅਕਾਲੀ ਗੱਜਿਆ (ਇੰਦਰਜੀਤ ਸਿੰਘ ਗੋਗੋਆਣੀ)
27. ਜੰਗਨਾਮਾ ਸਿੰਘਾਂ ਤੇ ਬਿਪਰਾਂ (ਸੁਖਦੀਪ ਸਿੰਘ ਬਰਾਨਾਲਾ)
28. ਬਾਗ਼ੀ ਕਵਿਤਾਵਾਂ (ਸੁਖਪ੍ਰੀਤ ਸਿੰਘ ਬਰਨਾਲਾ)
29. ਧਰਮ-ਯੁੱਧ ਮੋਰਚਾ (ਸੁਖਦੀਪ ਸਿੰਘ ਬਰਾਨਾਲਾ)
30. ਅਮਰ ਸ਼ਹੀਦ ਜਨਰਲ ਲਾਭ ਸਿੰਘ (ਸੁਖਦੇਵ ਸਿੰਘ 'ਭੁੱਲੜ')
31. ਜਾਗਣ ਦਾ ਵੇਲਾ (ਇੰਦਰਜੀਤ ਸਿੰਘ ਗੋਗੋਆਣੀ)

*ਮਿਲਣ ਦਾ ਪਤਾ:*

**ਗੁਰਮਤਿ ਪੁਸਤਕ ਭੰਡਾਰ**
ਦੁਕਾਨ ਨੰਬਰ 31, ਘੰਟਾ ਘਰ ਮਾਰਕੀਟ, ਅੰਮ੍ਰਿਤਸਰ
**ਭਾਈ ਸੁਖਦੇਵ ਸਿੰਘ ਦਮਦਮੀ ਟਕਸਾਲ**
ਫ਼ੋਨ : 0183-5101231, ਮੋਬਾਇਲ : 98726-58302



ਇਕ ਦਿਨ ਬਣ ਜਾਊ ਲਹਿਰ ਅਨੋਖੀ, ਇਹ ਜਜ਼ਬਾ ਕੁਰਬਾਨੀ ਦਾ,
ਲਾਲ ਹਨੇਰੀ ਬਣ ਕੇ ਘੁੰਮੂ, ਡੁੱਲ੍ਹਿਆ ਖ਼ੂਨ ਜਵਾਨੀ ਦਾ।



ਸ਼ਹੀਦ ਭਾਈ ਸੁਰਿੰਦਰ ਸਿੰਘ ਸੋਢੀ



# ਖਾਲਿਸਤਾਨ

ਹਿੰਦੁਸਤਾਨੀ ਏਜੰਸੀਓ, ਘਬਰਾਓ ਨਾ
ਖਾਲਿਸਤਾਨ ਸਾਡਾ ਸੁਪਨਾ ਨਹੀਂ, ਨਾ..... ਬਿਲਕੁਲ ਨਹੀਂ
ਸੁਪਨੇ ਤਾਂ ਸੁਤਿਆਂ ! ਆਉਂਦੇ ਨੇ, ਤੇ ਅਸੀਂ
ਸੁੱਤੇ ਨਹੀਂ, ਸਾਉਣਾ ਚਾਹੁੰਦੇ ਵੀ ਨਹੀਂ
ਮਸਾਂ ਤਾਂ ਜਾਗੇ ਆਂ
ਤੇ ਜਾਗਣ ਵਾਲਿਆਂ ਨੇ, ਰੱਜ ਕੁ ਲੁੱਟਿਆ
ਬੇਤਹਾਸਾ ਕੁੱਟਿਆ, ਤੇ ਸਾਡੇ ਵਿੱਚੋਂ
ਕੋਈ ਜਿੰਦਾ ਜ਼ਮੀਰ ਕੁਰਲਾ ਉਠਿੱਆ
"ਸੁਣ ਐ ਤਖ਼ਤਾਂ ਵਾਲਿਆ, ਅਸੀਂ ਸਹਿ ਨਾ ਸਕੀਏ ਹੋਰ
"ਬਾਰ ਪਰਾਏ ਮਾਲਕਾ, ਅਸੀਂ ਬਹਿ ਨਾ ਸਕੀਏ ਹੋਰ"
ਸਚਮੁੱਚ, ਲਾਲੀ ਅੱਖੀਆਂ ਦੀ ਪਈ ਦੱਸਦੀ ਐ
ਰੋਏ ਤੁਸੀਂ ਵੀ ਓ, ਤੇ ਰੋਏ ਅਸੀਂ ਵੀ ਆਂ
ਜਾਗਣ ਵਾਲਿਆਂ ਨੇ ਰੱਜ ਕੇ ਲੁਟਿਆ ਏ
ਸੋਏ ਤੁਸੀਂ ਵੀ ਓ, ਤੇ ਸੋਏ ਅਸੀਂ ਵੀ ਆਂ
ਮੂੰਹੋਂ ਨਾ ਕਹੀਏ ਭਾਵੇਂ ਪਰ ਵਿੱਚੋਂ ਵਿਚ ਈ
ਖੋਏ ਤੁਸੀਂ ਵੀ ਓ, ਖੋਏ ਅਸੀਂ ਵੀ ਆਂ
ਕੁਝ ਉਮੀਦ ਹੈ ਜਿੰਦਗੀ ਮਿਲ ਜਾਵੇ
ਮੋਏ ਤੁਸੀਂ ਵੀ ਓ, ਤੇ ਮੋਏ ਅਸੀਂ ਵੀ ਆਂ

ਸੁਖਦੀਪ ਸਿੰਘ ਬਰਨਾਲਾ



ਪ੍ਰਕਾਸ਼ਕ—
ਗੁਰਮਤਿ ਪੁਸਤਕ ਭੰਡਾਰ (31 ਨੰਬਰ ਵਾਲੇ)
ਦੁਕਾਨ ਨੰ.: 154-155, ਨਿਊ ਘੰਟਾ [illegible]ਰ ਮਾਰਕੀਟ,
ਅੰਮ੍ਰਿਤਸਰ। ਫੋਨ : 0183-[illegible]8302